November, 2012

Vol. 9 • Issue 3 • Rs. 10/-

# ਵਰਤਮਾਨ ਹਿੰਦੁਸਤਾਨ

# VARTMAN HINDUSTAN

PUNJABI MONTHLY (NEW DELHI)



ਜਪ ਪ੍ਰਯੋਗ-ਅੱਸੂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਪੰਜਾਬ ਦੇ ਮੁੱਖ ਮੰਤਰੀ ਸ੍ਰ. ਪਰਕਾਸ਼ ਸਿੰਘ ਬਾਦਲ ਮਾਈਕ ਤੋਂ ਸੰਬੋਧਨ ਕਰਦੇ ਹੋਏ।



ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਪ੍ਰਾਪਤ ਸਨਮਾਨ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਦੇ ਹੋਏ ਸ੍ਰੀ ਸੁਰਜੀਤ ਪਾਤਰ। ਨਾਲ ਹਨ ਮਾਨਯੋਗ ਸੰਤ ਜਗਤਾਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਹਰਪਾਲ ਸਿੰਘ ਸੇਵਕ, ਸ੍ਰੀ ਐਚ.ਐਸ.ਹੰਸਪਾਲ ਅਤੇ ਸੂਬਾ ਬਲਵਿੰਦਰ ਸਿੰਘ ਝੱਲ।

# ਵਰਤਮਾਨ ਹਿੰਦੁਸਤਾਨ

# VARTMAN HINDUSTAN

NEW DELHI (PUNJABI MONTHLY)

November, 2012

Year : 9

Issue : 3

*Editor :*
**Sarve Shaktiman**

*Published & Printed by :*
**Sarve Shaktiman**
WZ-1094 (15A), Basai Darapur
Gurdwara Bali Nagar Lane
New Delhi-110015
Ph. 25441674, 9953747778

*Laserset at :*
**Vartman Hindustan**
Ph. 25441674, 25448648
E-mail :
vartman_hind2000@yahoo.com
vartmanhindustan@gmail.com

*Printed at :*
**AJANTA PRESS**
WZ-26, Tihar Village
New Delhi-110018


## ਤਤਕਰਾ





'ਵਰਤਮਾਨ ਹਿੰਦੁਸਤਾਨ' ਵਿੱਚ ਪ੍ਰਕਾਸ਼ਿਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
ਪਾਠਕ ਆਪਣੀ ਰਚਨਾ ਕਾਗਜ਼ ਦੇ ਇੱਕ ਪਾਸੇ ਹੀ ਲਿਖ ਕੇ ਭੇਜਣ।

### ਚੰਦਾ (ਡਾਕ ਖਰਚ ਸਹਿਤ)

**ਦੇਸ਼ :**

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 10,000 ਰੁਪਏ |

**ਵਿਦੇਸ਼ :**
**ਇੰਗਲੈਂਡ ਅਤੇ ਯੂਰਪੀਨ ਦੇਸ਼ :**

| | |
|---|---|
| ਸਾਲਾਨਾ | 25 ਪੌਂਡ |
| ਲਾਈਫ ਮੈਂਬਰ | 375 ਪੌਂਡ |

**ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :**

| | |
|---|---|
| ਸਾਲਾਨਾ | 50 ਡਾਲਰ |
| ਲਾਈਫ ਮੈਂਬਰ | 500 ਡਾਲਰ |

# ਖ਼ਬਰਾਂ ਦੇ ਪਿੱਛੇ ਕੀ ਹੈ !......

– ਜਗਦੀਸ਼ ਕੌਸ਼ਲ

● ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਪੁਲਿਸ ਨੂੰ ਕਿਹਾ ਹੈ ਕਿ ਉਹ ਦੇਸ਼ ਵਿੱਚ ਕਮਜ਼ੋਰ ਹੋ ਰਹੀਆਂ ਭਾਈਚਾਰਕ ਸਾਂਝ ਦੀਆਂ ਤੰਦਾਂ ਮਜਬੂਤ ਕਰਨ ਲਈ ਅੱਗੇ ਆਵੇ। (ਇੱਕ ਖ਼ਬਰ)

– ਜ਼ਰੂਰ ਜੀ, ਪੁਲਿਸ ਨੂੰ ਤਾਂ ਅੱਗੇ ਆਉਣਾ ਹੀ ਚਾਹੀਦੈ। ਜੇ ਤੰਦਾਂ ਮਜਬੂਤ ਕਰਨ ਲਈ ਲੋਕ ਸਿੱਧੀ ਤਰ੍ਹਾਂ ਨਾ ਮੰਨਣ ਤਾਂ ਪੁਲਿਸ ਡੰਡੇ ਨਾਲ ਕਰਵਾ ਲਏਗੀ।

● ਪ੍ਰਧਾਨ ਮੰਤਰੀ ਦੇ ਅਹੁਦੇ ਲਈ ਸੁਸ਼ਮਾ ਸਵਰਾਜ ਵਧੀਆ ਉਮੀਦਵਾਰ, ...ਨਹੀਂ-ਨਹੀਂ, ਨਰਿੰਦਰ ਮੋਦੀ ਵਧੀਆ, ....ਨਹੀਂ-ਨਹੀਂ, ਅਡਵਾਨੀ ਜੀ ਠੀਕ, ...ਨਹੀਂ-ਨਹੀਂ, ਨਿਤਿਨ ਗਡਕਰੀ, ...ਨਹੀਂ-ਨਹੀਂ, ਹਾਂ-ਹਾਂ, ਨਹੀਂ-ਨਹੀਂ...। (ਇੱਕ ਖ਼ਬਰ)

– ਇਹਨੂੰ ਕਹਿੰਦੇ ਹਨ – 'ਤੰਦ ਨਾ ਤਾਣੀ, ਜੁਲਾਹੇ ਨਾਲ ਡਾਂਗੋ-ਡਾਂਗੀ।'

● ਪਤੀ ਦੀ ਉਮਰ ਲਈ ਸ਼ੁਭ ਕਾਮਨਾਵਾਂ ਦਾ ਦਿਨ-ਕਰੂਆ ਚੌਥ। (ਇੱਕ ਖ਼ਬਰ)

– ਪਤਨੀਆਂ ਲਈ ਸ਼ੁਭ ਕਾਮਨਾਵਾਂ ਦਾ 'ਕਰੁਆ ਤੀਜ' ਕਿਹੜੇ ਦਿਨ ਪੈਂਦਾ ਹੈ ਜੀ ?

● ਸ੍ਰੀ ਬਾਦਲ ਨੇ ਕੇਂਦਰੀ ਮੰਤਰੀ ਜੈਸਵਾਲ ਕੋਲ ਕੋਇਲੇ ਦੀ ਸਪਲਾਈ ਦਾ ਮੁੱਦਾ ਉਠਾਇਆ। (ਇੱਕ ਖ਼ਬਰ)

– ਸ੍ਰੀ ਜੈਸਵਾਲ ਨੂੰ ਮਿਲਣ ਏਨੀ ਦੂਰ ਜਾਣ ਦੀ ਕੀ ਲੋੜ ਸੀ। ਆਪਣੇ ਨੇੜੇ ਕਰਨਾਲ ਵਿੱਚ ਨਵੀਨ ਜਿੰਦਲ ਸਾਹਿਬ ਦੇ ਤਜਰਬੇ ਤੋਂ ਫਾਇਦਾ ਕਿਉਂ ਨਹੀਂ ਉਠਾਉਂਦੇ ! ਉਹ ਨਾਲੇ ਸਮਝਾ ਦੇਣਗੇ ਕਿ ਸਿਆਸੀ ਜੋੜ-ਤੋੜ ਕਰਕੇ ਸਸਤਾ ਕੋਇਲਾ ਕਿਵੇਂ ਖਰੀਦਣਾ ਹੈ ਤੇ ਮਹਿੰਗੀ ਬਿਜਲੀ ਵੇਚ ਕੇ ਅਰਬਾਂ ਰੁਪਏ ਕਿਵੇਂ ਗੱਫ਼ਣੇ ਹਨ!

● ਮੁੱਖ ਮੰਤਰੀ ਬਾਦਲ ਜੀ ਵਲੋਂ ਸ਼ਰੁਤੀ ਅਗਵਾ ਕਾਂਡ ਦੇ ਮਾਮਲੇ ਵਿੱਚ ਪੁਲਿਸ ਨੂੰ ਕਲੀਨ ਚਿਟ। (ਇੱਕ ਖ਼ਬਰ)

– ਕਲੀਨ ਚਿਟ ਤਾਂ ਦੇਣੀ ਸੀ। ਧੀ ਬਿਗਾਨੀ ਹੈ ਨਾ।

● ਫੋਰਬਜ਼ ਸੂਚੀ ਅਨੁਸਾਰ ਮੁਕੇਸ਼ ਅੰਬਾਨੀ ਭਾਰਤ ਦਾ ਸਭ ਤੋਂ ਅਮੀਰ ਵਿਅਕਤੀ। (ਇੱਕ ਖ਼ਬਰ)

– ਕਿਤੇ ਏਸ ਕਰਕੇ ਅਮੀਰ ਤਾਂ ਨਹੀਂ ਕਿ ਦੇਸ਼ ਦੀ ਅੱਧੀ ਆਬਾਦੀ ਭੁੱਖੀ ਮਰਨ ਦੀ ਹੱਦ ਤੱਕ ਗ਼ਰੀਬ ਹੈ।

● ਹਿਮਾਚਲ ਵਿੱਚ ਚੋਣਾਂ ਲੜ ਰਹੇ 60 ਉਮੀਦਵਾਰਾਂ ਖਿਲਾਫ਼ ਫ਼ੌਜਦਾਰੀ ਮੁਕੱਦਮੇ। (ਇੱਕ ਖ਼ਬਰ)

– ਏਸੇ ਕਰਕੇ ਤਾਂ ਉਹ ਚੋਣਾਂ ਲੜ ਰਹੇ ਹਨ ਤਾਂ ਜੋ ਸਿੱਕੇਬੰਦ ਨੇਤਾ ਬਣ ਕੇ ਕਹਿ ਸਕਣ ਕਿ ਇਹ ਮੁਕੱਦਮੇ ਤਾਂ ਵਿਰੋਧੀ ਪਾਰਟੀਆਂ ਨੇ ਸਾਜ਼ਿਸ਼ ਅਧੀਨ ਸਾਡੇ ਵਿਰੁੱਧ ਦਰਜ ਕਰਵਾਏ ਸਨ। ਉਂਜ ਅਸੀਂ ਗੁੰਡਾਗਰਦੀ, ਬਲਾਤਕਾਰ, ਲੁੱਟ-ਖੋਹ ਤੋਂ ਬਿਨਾ ਕੁਝ ਨਹੀਂ ਕਰਦੇ।

● ਟੋਲ ਟੈਕਸ ਮੰਗਣ ਉਤੇ ਗੁਜਰਾਤ ਦੇ ਇਕ ਕਾਂਗਰਸੀ ਐਮ.ਪੀ. ਨੇ ਬੰਦੂਕ ਤਾਣ ਲਈ, ਅਖੇ-ਹਾਂ-ਹਾਂ 100 ਰੁਪਏ ਦੇ ਕਰਮਚਾਰੀ ਨੇ ਮੈਨੂੰ 'ਬੋਗਸ' ਐਮ.ਪੀ. ਕਿਉਂ ਕਿਹਾ ! (ਇੱਕ ਖ਼ਬਰ)

– ਆਹੋ ਫੇਰ, ਕਿਉਂ ਕਿਹਾ ! ਕਰਮਚਾਰੀ ਨੂੰ 'ਬੋਗਸ' ਨਾਲੋਂ ਵੱਡਾ ਸ਼ਬਦ ਕੋਈ ਨਹੀਂ ਲੱਭਿਆ !

● ਬਲਾਤਕਾਰੀਆਂ ਤੋਂ ਬਚਾਉਣ ਵਾਸਤੇ ਬੱਚੀਆਂ ਦਾ ਛੋਟੀ ਉਮਰ ਵਿੱਚ ਹੀ ਵਿਆਹ ਕਰ ਦਿਓ। (ਹਰਿਆਣਾ ਖਾਪ ਪੰਚਾਇਤ)

– ਯਾਨੀ ! ਗੁੰਡਿਆਂ ਨੂੰ ਨੱਥ ਨਾ ਪਾਓ ਬੱਚੀਆਂ ਨੂੰ ਪਾ ਦਿਓ ! ਸਵਾਲ ਇਹ ਵੀ ਹੈ ਕਿ ਜਦੋਂ ਦੋ ਢਾਈ ਸਾਲ ਦੀਆਂ ਬੱਚੀਆਂ ਤੇ ਵੱਡੀ ਉਮਰ ਦੀਆਂ ਔਰਤਾਂ ਦੁਰਵਿਵਹਾਰ ਦਾ ਸ਼ਿਕਾਰ ਬਣਦੀਆਂ ਹਨ, ਓਦੋਂ ਲਈ ਖਾਪ ਪੰਚਾਇਤ ਦਾ ਕੀ ਫ਼ਰਮਾਨ ਹੈ।

● ਪਹਿਲਾਂ ਦਿੱਲੀ ਬਿਜਲੀ ਕੰਪਨੀਆਂ ਤੇ ਹੁਣ ਦਿੱਲੀ ਜਲ ਬੋਰਡ : ਵੱਡੇ ਬਿੱਲ ਭੇਜ ਕੇ ਲੋਕਾਂ ਨੂੰ ਪਹਿਲਾਂ ਕਰੰਟ ਮਾਰਿਆ, ਫਿਰ ਮਹਿੰਗੇ ਪਾਣੀ ਵਿੱਚ ਡੋਬਿਆ। (ਇੱਕ ਖ਼ਬਰ)

– ਕੀਤੀ ਨਾ ਆਪਣਿਆਂ ਵਾਲੀ ਗੱਲ ! ਬਿਜਲੀ ਦੇ ਕਰੰਟ ਤੋਂ ਬਾਅਦ ਪਾਣੀ। ਅਖੇ, ਆਪਣਾ ਮਾਰਦਾ ਹੈ ਤਾਂ ਮਾਰ ਕੇ ਧੁੱਪੇ ਨਹੀਂ ਸੁੱਟਦਾ।

● ਮਾਓਵਾਦੀਆਂ ਦੇ ਵਧਦੇ ਪ੍ਰਭਾਵ ਤੋਂ ਸਰਕਾਰ ਬਹੁਤ ਚਿੰਤਤ ਹੈ। (ਪ੍ਰਧਾਨ ਮੰਤਰੀ)

– ਪਹਿਲਾਂ ਘਪਲਾਵਾਦੀਆਂ ਤੋਂ ਚਿੰਤਤ ਹੋਣਾ ਚਾਹੀਦਾ ਹੈ, ਜਨਾਬ ਜਿਨ੍ਹਾਂ ਸਦਕਾ ਮਾਓਵਾਦੀ ਪੈਦਾ ਹੁੰਦੇ ਹਨ।

● ਭੁਵਨੇਸ਼ਵਰ ਵਿੱਚ ਕਾਂਗਰਸ ਪਾਰਟੀ ਦੇ ਹਮਾਇਤੀਆਂ ਅਤੇ ਪੁਲਿਸ ਵਿੱਚਕਾਰ ਝੜੱਪਾਂ ਹੋਣ ਕਰਕੇ ਸ੍ਰੀ ਜਗਦੀਸ਼ ਟਾਈਟਲਰ ਵਿਰੁੱਧ ਕੇਸ ਦਰਜ। (ਇੱਕ ਖ਼ਬਰ)

– ਏਨਾ ਕੀ ਪੱਥਰ ਹੇਠ ਹੱਥ ਆਇਆ ਸੀ ਕਿ ਸ੍ਰੀ ਜਗਦੀਸ਼ ਟਾਈਟਲਰ ਨੂੰ ਏਨੀ ਦੂਰ ਜਾ ਕੇ ਝੜੱਪਾਂ ਕਰਾਉਣੀਆਂ ਪਈਆਂ। ਦਿੱਲੀ 'ਚ ਹੀ ਕਰਵਾ-ਕਰਵੂ ਲੈਂਦੇ। ਨਾਲੇ ਆਪਣੀ ਸਰਕਾਰ ਹੋਣ ਕਰਕੇ ਕੇਸ-ਕੂਸ ਦਰਜ ਨਹੀਂ ਸੀ ਹੋਣਾ।

● ਡੀਜ਼ਲ ਤੇ ਗੈਸ ਮਹਿੰਗੀ ਕਰਨ ਕਰਕੇ ਵਿਰੋਧੀ ਧਿਰਾਂ ਨੇ ਪ੍ਰਧਾਨ ਮੰਤਰੀ ਦਾ ਪੁਤਲਾ ਫੂਕਿਆ। (ਇੱਕ ਖ਼ਬਰ)

– ਡੀਜ਼ਲ ਪਾ ਕੇ ਫੂਕਿਆ ਕਿ ਪੈਟਰੋਲ ਪਾ ਕੇ ?

 

– ਕੁਲਦੀਪ ਨਈਅਰ

# ਅਗਲੀ ਕੇਂਦਰੀ ਸਰਕਾਰ ਕੌਮੀ ਜਮਹੂਰੀ ਗਠਜੋੜ ਦੀ ਹੀ ਬਣੇਗੀ

ਭਾਜਪਾ ਪ੍ਰਧਾਨ ਨਿਤਿਨ ਗਡਕਰੀ ਨਾਲ ਮਹਿਜ ਸੰਜੋਗਵਸ ਹੋਈ ਇਕ ਮੁਲਾਕਾਤ ਕਾਫੀ ਸਾਰਥਕ ਰਹੀ। ਹਾਲਾਂਕਿ ਇਸ ਮੁਲਾਕਾਤ ਨੇ ਮੈਨੂੰ ਉਲਝਣ ਵਿੱਚ ਪਾ ਦਿੱਤਾ। ਮੈਂ ਉਨ੍ਹਾਂ ਨੂੰ ਤਕਰੀਬਨ ਤਕਰੀਬਨ ਉਹੀ ਗੱਲਾਂ ਕਹਿੰਦਿਆਂ ਸੁਣਿਆ ਜੋ ਖੱਬੇ ਪੱਖੀ ਸੋਚਦੇ ਹਨ। ਮੈਂ ਹੈਰਾਨੀ ਵਿੱਚ ਪੈ ਗਿਆ ਕਿ ਪਿਛਲੇ ਕੁਝ ਮਹੀਨਿਆਂ ਦੌਰਾਨ ਸੰਸਦ ਦੇ ਸਾਂਝੇ ਬਾਈਕਾਟ ਅਤੇ ਸਾਂਝੇ ਪ੍ਰਦਰਸ਼ਨ ਨੇ ਕਿਤੇ ਖੱਬੇ ਪੱਖੀ ਵਿਚਾਰਾਂ ਪ੍ਰਤੀ ਉਨ੍ਹਾਂ ਦੇ ਅਤੇ ਭਾਜਪਾ ਦੇ ਵਿਰੋਧ ਉਤੇ ਮੱਲ੍ਹਮ ਤਾਂ ਨਹੀਂ ਲਗਾ ਦਿੱਤੀ।

ਗਡਕਰੀ ਨੇ ਵਿਵਸਥਾ ਵਿੱਚ ਮੁੱਢਲੀ ਤਬਦੀਲੀ ਅਤੇ ਹੇਠਲੇ ਤਬਕੇ ਦੇ ਲੋਕਾਂ ਦੇ ਜੀਵਨ ਪੱਧਰ ਵਿੱਚ ਸੁਧਾਰ ਦੀ ਗੱਲ ਕਹੀ। ਨਾਲ ਹੀ ਗਰੀਬਾਂ ਲਈ ਕੁਝ ਨਾ ਕਰਨ ਸਬੰਧੀ ਆਜਾਦੀ ਤੋਂ ਬਾਅਦ ਬਣਨ ਵਾਲੀਆਂ ਸਾਰੀਆਂ ਸਰਕਾਰਾਂ ਦੀ ਆਲੋਚਨਾ ਵੀ ਕੀਤੀ। ਇਕ ਵਾਰ ਤਾਂ ਉਨ੍ਹਾਂ ਇਹ ਵੀ ਕਿਹਾ ਕਿ ਉਹ ਖੱਬੇ ਪੱਖੀ ਹਨ। ਫਿਰ ਵੀ ਉਨ੍ਹਾਂ ਨੇ ਇਕ ਗੱਲ ਸਾਫ਼ ਕਰ ਦਿੱਤੀ, ਤਾਂ ਕਿ ਮੇਰੇ ਤੇ ਗਲਤ ਪ੍ਰਭਾਵ ਨਾ ਪਵੇ ਕਿ ਉਹ ਸੌ ਫੀਸਦੀ ਸੰਘ ਪ੍ਰਚਾਰਕ ਹਨ ਅਤੇ ਉਨ੍ਹਾਂ ਨੂੰ ਇਸ ਗੱਲ ਤੇ ਮਾਣ ਹੈ। ਉਨ੍ਹਾਂ ਨੇ ਕਿਹਾ ਕਿ ਮੈਂ ਖਾਕੀ ਨਿੱਕਰ ਪਾਉਂਦਾ ਹਾਂ ਅਤੇ ਸ਼ਾਖਾ ਵਿੱਚ ਖੜ੍ਹੇ ਹੋਣ 'ਤੇ ਮਾਣ ਮਹਿਸੂਸ ਕਰਦਾ ਹਾਂ।

ਇਕ ਹੋਰ ਗੱਲ ਸਬੰਧੀ ਮੈਂ ਉਲਝਣ ਵਿੱਚ ਪੈ ਗਿਆ। ਉਨ੍ਹਾਂ ਨੇ ਆਪਣੀ ਪਾਰਟੀ ਦੇ ਅੰਦਰੂਨੀ ਝਗੜੇ ਦੀ ਗੱਲ ਕਬੂਲ ਕੀਤੀ। ਉਨ੍ਹਾਂ ਸਾਰਿਆਂ ਨੇ ਹੁਣ ਤੋਂ ਹੀ ਪ੍ਰਧਾਨ ਮੰਤਰੀ ਦੀ ਗੱਦੀ 'ਤੇ ਦਾਅਵੇਦਾਰੀ ਸ਼ੁਰੂ ਕਰ ਦਿੱਤੀ ਹੈ। ਮੈਂ ਉਨ੍ਹਾਂ ਸਾਰਿਆਂ ਨੂੰ ਦੱਸ ਦਿੱਤਾ ਕਿ ਮੈਂ ਉਮੀਦਵਾਰ ਨਹੀਂ ਹਾਂ। ਹਾਲਾਂਕਿ ਉਨ੍ਹਾਂ ਨੂੰ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਕੇਂਦਰ ਵਿੱਚ ਅਗਲੀ ਸਰਕਾਰ ਉਨ੍ਹਾਂ ਦੀ ਪਾਰਟੀ ਦੀ ਅਗਵਾਈ ਵਿੱਚ ਹੀ ਬਣੇਗੀ। ਉਨ੍ਹਾਂ ਦਾ ਅੰਦਾਜਾ ਹੈ ਕਿ 526 ਮੈਂਬਰੀ ਲੋਕ ਸਭਾ ਵਿੱਚ ਕੌਮੀ ਜਮਹੂਰੀ ਗਠਜੋੜ ਨੂੰ 200 ਸੀਟਾਂ ਮਿਲਣਗੀਆਂ। ਇਸ ਵਕਤ ਲੋਕ ਸਭਾ ਵਿੱਚ ਭਾਜਪਾ ਦੇ 114 ਮੈਂਬਰ ਹਨ। ਉਨ੍ਹਾਂ ਕਿਹਾ ਕਿ ਅਸੀਂ ਇਸ ਵਾਰ 150 ਦਾ ਆਂਕੜਾ ਪਾਰ ਕਰ ਜਾਵਾਂਗੇ ਤਾਂ ਤੁਸੀਂ ਦੇਖਿਓ ਕੌਮੀ ਜਮਹੂਰੀ ਗਠਜੋੜ ਵਿੱਚ ਸ਼ਾਮਲ ਹੋਣ ਲਈ ਸਿਆਸੀ ਪਾਰਟੀਆਂ ਕਿਵੇਂ ਦੌੜਣਗੀਆਂ ? ਉਨ੍ਹਾਂ ਨੂੰ ਅਕਾਲੀ ਦਲ ਦੀ ਹਮਾਇਤ ਸਬੰਧੀ ਪੂਰੀ ਤਸੱਲੀ ਸੀ। ਉਨ੍ਹਾਂ ਨੂੰ ਇਹ ਵੀ ਭਰੋਸਾ ਸੀ ਕਿ ਜੈਲਲਿਤਾ ਦੀ ਅੰਨਾ ਦਰਾਵੜ ਕੜਗਮ ਵੀ ਕੌਮੀ ਜਮਹੂਰੀ ਗਠਜੋੜ ਨਾਲ ਆ ਜਾਵੇਗੀ।

ਭਾਜਪਾ ਪ੍ਰਧਾਨ ਨੇ ਇਹ ਗੱਲ ਕਬੂਲਣ ਵਿੱਚ ਕੋਈ ਝਿਜਕ ਨਹੀਂ ਦਿਖਾਈ ਕਿ ਬਹੁਮਤ ਲਈ ਪਾਰਟੀ ਨੂੰ ਮੁਸਲਿਮ ਵੋਟ ਵੀ ਚਾਹੀਦੇ ਹਨ। ਮੇਰੇ ਵੱਲ ਮੁੜਦਿਆਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਲੋਕਾਂ ਨੇ ਇਹ ਧਾਰਨਾ ਫੈਲਾ ਰੱਖੀ ਹੈ ਕਿ ਅਸੀਂ ਮੁਸਲਿਮ ਵਿਰੋਧੀ ਹਾਂ। ਹਿੰਦੂਤਵ ਦਾ ਮਤਲਬ ਇਸਲਾਮ ਨਾਲ ਦੁਸ਼ਮਣੀ ਨਹੀਂ ਹੁੰਦਾ। ਸਾਡੀ ਤਰਜੀਹ ਰਾਸ਼ਟਰਵਾਦ ਹੈ। ਮੈਂ ਉਨ੍ਹਾਂ ਦੀ ਗੱਲ ਵਿੱਚ ਸੋਧ ਕਰਦਿਆਂ ਕਿਹਾ ਕਿ ਰਾਸ਼ਟਰਵਾਦ ਦੀ ਥਾਂ ਤੇ ਦੇਸ਼ ਨੂੰ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ। ਉਨ੍ਹਾਂ ਨੇ ਕਿਹਾ, 'ਹਾਂ ਜਰੂਰ ਦੇਸ਼ ਨੂੰ' ਅਤੇ ਸਮਝਾਉਣ ਲੱਗੇ ਕਿ ਹਿੰਦੂਤਵ ਦਾ ਮਤਲਬ ਬਹੁਲਵਾਦੀ ਸਮਾਜ ਹੁੰਦਾ ਹੈ, ਜੋ ਆਪਸੀ ਤਾਲਮੇਲ ਅਤੇ ਸਹਿਣਸ਼ੀਲਤਾ ਦੀ ਭਾਵਨਾ ਵਿਚ ਮਾਣ ਮਹਿਸੂਸ ਕਰਦਾ ਹੈ।

ਇਸ ਤੋਂ ਬਾਅਦ ਦੇਸ਼ ਵਿੱਚ ਜੋ ਕੁਝ ਵੀ ਗਲਤ ਹੋਇਆ ਹੈ, ਉਨ੍ਹਾਂ ਨੇ ਉਸ ਲਈ ਕਾਂਗਰਸ ਨੂੰ ਦੋਸ਼ੀ ਠਹਿਰਾਇਆ। ਇਹ ਹੇਰਾ-ਫੇਰੀ ਅਤੇ ਸਾਜਿਸ਼ ਕਰਨ ਵਾਲਿਆਂ ਦੀ ਪਾਰਟੀ ਹੈ ਅਤੇ ਕਾਂਗਰਸ ਨੇ ਹੀ ਦੇਸ਼ ਨੂੰ ਧਰਮ ਨਿਰਪੱਖ ਅਤੇ ਗੈਰ ਧਰਮ ਨਿਰਪੱਖ ਹਿੱਸਿਆਂ ਵਿੱਚ ਵੰਡ ਰੱਖਿਆ ਹੈ। ਉਨ੍ਹਾਂ ਜੋਰ ਦੇ ਕੇ ਕਿਹਾ ਕਿ ਕਾਂਗਰਸ ਨੇ ਨਾ ਤਾਂ ਮੁਸਲਮਾਨਾਂ ਦੀ ਸਿੱਖਿਆ, ਸਿਹਤ ਅਤੇ ਨਾ ਹੀ ਰੁਜਗਾਰ ਲਈ ਕੁਝ ਕੀਤਾ ਹੈ। ਇਸ ਨੇ ਮੁਸਲਮਾਨਾਂ ਦੀ ਵਰਤੋਂ ਮਹਿਜ ਵੋਟ ਬੈਂਕ ਵਜੋਂ ਕੀਤੀ ਹੈ। ਗਡਕਰੀ ਨੇ ਅੱਗੇ ਕਿਹਾ, 'ਅਤੇ ਵੇਖੋ ਕੀ ਹੋ ਰਿਹਾ ਹੈ। ਇਹ ਲੋਕ ਕੁਝ ਮੁਸਲਿਮ ਨੌਜਵਾਨਾਂ ਨੂੰ ਫੜ ਲੈਂਦੇ ਹਨ ਅਤੇ ਉਨ੍ਹਾਂ ਨੂੰ ਅੱਤਵਾਦੀ ਕਰਾਰ ਦੇ ਦਿੰਦੇ ਹਨ। ਉਨ੍ਹਾਂ 'ਤੇ ਕੁਝ ਖਾਸ ਅਪਰਾਧ ਮੜ੍ਹ ਦਿੱਤੇ ਜਾਂਦੇ ਹਨ ਤਾਂ ਕਿ ਅਜਿਹਾ ਜਾਪੇ ਕਿ ਅੱਤਵਾਦ ਫੈਲਾਉਣ ਵਾਲੇ ਬਣੇ-ਬਣਾਏ ਲੋਕ ਹਨ। ਗਰੀਬ ਮੁਸਲਮਾਨਾਂ ਕੋਲ ਬਦਲ ਕੀ ਹੈ ? ਉਨ੍ਹਾਂ ਖਿਲਾਫ ਝੂਠੇ ਮੁਕਦਮੇ ਦਰਜ ਕਰਕੇ ਪੁਲਿਸ ਨੇ ਇਸ ਭਾਈਚਾਰੇ ਨੂੰ ਸਭ ਤੋਂ ਵੱਡਾ ਨੁਕਸਾਨ ਪਹੁੰਚਾਇਆ ਹੈ।'

ਹਾਲਾਂਕਿ ਇਕ ਗੱਲ ਬਾਰੇ ਉਹ ਜਿਆਦਾ ਮੁਖਰ ਸਨ ਕਿ 'ਜੇ ਕਦੇ ਭਾਰਤ ਵਿੱਚ ਮੁਸਲਿਮ ਬਹੁਗਿਣਤੀ 'ਚ ਹੋ ਗਏ ਤਾਂ ਉਹ ਇਸ ਦੇਸ਼ ਨੂੰ ਇਸਲਾਮੀ ਦੇਸ਼ 'ਚ ਤਬਦੀਲ ਕਰ ਦੇਣਗੇ। ਇਸਲਾਮ ਧਰਮ ਨਿਰਪੱਖਤਾ ਨਹੀਂ ਜਾਣਦਾ।' ਜਿਨ੍ਹਾਂ ਦਿਨਾਂ ਵਿੱਚ ਮੈਂ ਰਾਜ ਸਭਾ ਦਾ ਮੈਂਬਰ ਸੀ, ਤਕਰੀਬਨ ਇਸੇ ਤਰ੍ਹਾਂ ਦੀ ਗੱਲ ਤਤਕਾਲੀਨ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਈ ਨੇ ਕੀਤੀ ਸੀ। ਉਨ੍ਹਾਂ ਨੇ ਕਿਹਾ ਸੀ, 'ਭਾਰਤ ਧਰਮ ਨਿਰਪੱਖ ਹੈ, ਕਿਉਂਕਿ ਇਹ ਹਿੰਦੂ ਬਹੁਗਿਣਤੀ ਵਾਲਾ ਦੇਸ਼ ਹੈ। ਜਿਸ ਦਿਨ ਮੁਸਲਮਾਨ ਬਹੁਗਿਣਤੀ ਵਿੱਚ ਹੋ ਜਾਣਗੇ ਉਸੇ ਦਿਨ ਉਹ ਇਸ ਦੇਸ਼ ਨੂੰ ਇਸਲਾਮੀ ਦੇਸ਼ ਵਿੱਚ ਬਦਲ ਦੇਣਗੇ। ਦੁਨੀਆਂ ਦੇ ਜਿਨ੍ਹਾਂ ਦੇਸ਼ਾਂ ਵਿੱਚ ਬਹੁਗਿਣਤੀ ਮੁਸਲਮਾਨ ਹਨ, ਓਥੋਂ ਦੀ ਹਾਲਤ ਦੇਖ ਲਓ।'

ਗਡਕਰੀ ਨੇ ਸਿਰਫ਼ ਗੁਜਰਾਤ ਬਾਰੇ ਕੁਝ 'ਆਫ਼ ਦੀ ਰਿਕਾਰਡ' ਗੱਲਾਂ ਕਹੀਆਂ। ਪਰ ਉਨ੍ਹਾਂ ਨੇ ਦਾਅਵਾ ਕੀਤਾ ਕਿ ਮੁਖ ਮੰਤਰੀ ਨਰਿੰਦਰ ਮੋਦੀ ਨੂੰ ਆਉਂਦੀਆਂ ਚੋਣਾਂ ਵਿੱਚ ਵੀ ਸ਼ਾਨਦਾਰ ਕਾਮਯਾਬੀ ਮਿਲੇਗੀ। ਆਪਣੇ ਇਸ ਦਾਅਵੇ ਦੀ ਹਮਾਇਤ ਵਿੱਚ ਗਡਕਰੀ ਨੇ ਕਿਹਾ ਕਿ ਵਿਕਾਸ ਦੇ ਮਾਮਲੇ ਵਿੱਚ ਗੁਜਰਾਤ ਦੇਸ਼ ਭਰ ਚੋਂ ਅੱਵਲ ਹੈ।

ਇਸ ਤੋਂ ਪਹਿਲਾਂ ਮੇਰੀ ਅਤੇ ਗਡਕਰੀ ਦੀ ਮੁਲਾਕਾਤ ਬੱਸ ਇਕ ਵਾਰ ਤਿੰਨ ਸਾਲ ਪਹਿਲਾਂ ਹੋਈ ਸੀ। ਇਕ ਮਰਾਠੀ ਅਖਬਾਰ ਦੇ ਉਦਘਾਟਨ ਮੌਕੇ ਅਸੀਂ ਦੋਵੇਂ ਮੰਚ 'ਤੇ ਇਕੱਠੇ ਸਾਂ। ਇਹ ਅਖਬਾਰ ਹੁਣ ਬੰਦ ਹੋ ਚੁੱਕਾ ਹੈ। ਫਿਰ ਵੀ ਹਵਾਈ ਅੱਡੇ ਦੇ ਉਡੀਕ ਘਰ ਵਿੱਚ ਉਨ੍ਹਾਂ ਨੇ ਮੈਨੂੰ ਤੁਰੰਤ ਪਛਾਣ ਲਿਆ ਅਤੇ ਮੇਰਾ ਹਾਲ ਚਾਲ ਪੁੱਛਣ ਲਗੇ। ਉਨ੍ਹਾਂ ਦਾ ਇਹ ਵਿਹਾਰ ਕਾਂਗਰਸੀ ਆਗੂਆਂ ਤੋਂ ਠੀਕ ਉਲਟ ਸੀ। ਮੈਂ ਜਿਨ੍ਹਾਂ ਕਾਂਗਰਸੀ ਆਗੂਆਂ ਨੂੰ ਬੜਾ ਨੇੜਿਓਂ ਜਾਣਦਾ ਹਾਂ, ਉਹ ਵੀ ਬੱਸ ਵੇਖ ਕੇ ਅੱਗੇ ਲੰਘ ਜਾਂਦੇ ਹਨ। ਇਥੋਂ ਤੱਕ ਕਿ ਮੈਂ ਉਨ੍ਹਾਂ ਨਾਲ ਗੱਲ ਕਰਨੀ ਚਾਹੁੰਦਾ ਹਾਂ ਤਾਂ ਵੀ ਉਹ ਧਿਆਨ ਨਹੀਂ

ਦਿੰਦੇ। ਇਹ ਸਹੀ ਹੈ ਕਿ ਉਹ ਜਿਆਦਾ ਅਧਿਕਾਰਾਂ ਵਾਲੇ ਹਨ ਅਤੇ ਉਹ ਆਪਣੇ ਇਸ ਅਧਿਕਾਰ ਨੂੰ ਲੁਕਾਉਣਾ ਵੀ ਨਹੀਂ ਚਾਹੁੰਦੇ। ਉਹ ਹੈਂਕੜ ਅਤੇ ਸੱਤਾ ਦਾ ਭਾਵ ਦਿਖਾਉਂਦੇ ਹਨ। ਜਦੋਂ ਕਿ ਗਡਕਰੀ ਪੁਰਜੋਸ਼ ਸਨ ਅਤੇ ਕਰੀਬ ਅੱਧੇ ਘੰਟੇ ਤੱਕ ਉਨ੍ਹਾਂ ਨੇ ਗੱਲ ਕੀਤੀ। ਮੈਂ ਦੇਖਿਆ ਕਿ ਉਹ ਜ਼ਮੀਨ ਨਾਲ ਜੁੜੇ ਆਦਮੀ ਹਨ। ਹਾਲਾਂਕਿ ਵਿਚਾਰਾਂ ਦੇ ਪੱਖੋਂ ਉਹ ਮੇਰੇ ਤੋਂ ਕਾਫੀ ਦੂਰ ਹਨ। ਪਰ ਉਹ ਆਪਣੇ ਵਿਚਾਰਾਂ ਸਬੰਧੀ ਹਮਲਾਵਰ ਭਾਵਨਾ ਵਾਲੇ ਨਜ਼ਰ ਨਹੀਂ ਆਏ। ਨਹੀਂ ਤਾਂ ਬਹਿਸ ਦੌਰਾਨ ਮੈਂ ਉਨ੍ਹਾਂ ਨੂੰ ਗਲਾ ਪਾੜਨ ਵਾਲੇ ਅੰਦਾਜ਼ ਵਿੱਚ ਗੱਲ ਕਰਦਿਆਂ ਵੇਖਦਾ, ਜੋ ਉਨ੍ਹਾਂ ਦੀਆਂ ਗੱਲਾਂ ਦੇ ਪ੍ਰਭਾਵ ਨੂੰ ਘਟਾ ਦਿੰਦਾ। ਉਨ੍ਹਾਂ ਦੀਆਂ ਅੱਖਾਂ ਦੀ ਚਮਕ ਉਨ੍ਹਾਂ ਦੇ ਸ਼ਬਦਾਂ ਤੋਂ ਜਿਆਦਾ ਪ੍ਰਭਾਵਸ਼ਾਲੀ ਸੀ। ਭਾਜਪਾ ਦੇ ਲੋਕਾਂ ਨੂੰ ਇਹ ਗੱਲ ਜਾਣਨੀ ਸਮਝਣੀ ਚਾਹੀਦੀ ਹੈ। ਇਕ ਹੋਰ ਕਾਰਜਕਾਲ ਲਈ ਚੁਣੇ ਜਾਣ ਤੇ ਉਨ੍ਹਾਂ ਨੂੰ ਵਧਾਈ ਦਿੱਤੀ। ਇਸ 'ਤੇ ਗਡਕਰੀ ਨੇ ਕਿਹਾ ਮੈਂ ਇਸ ਵਾਸਤੇ ਕਿਸੇ ਨੂੰ ਨਹੀਂ ਕਿਹਾ ਸੀ ਅਤੇ ਨਾ ਹੀ ਆਪਣੀ ਜਗ੍ਹਾ ਜਾਣਨ ਲਈ ਕਤਾਰ ਵਿੱਚ ਖੜ੍ਹਾ ਸਾਂ। ਇਹ ਬਿਨਾ ਮੰਗਿਆਂ ਜਾਂ ਬਿਨਾ ਕੋਸ਼ਿਸ਼ ਦੇ ਮੈਨੂੰ ਮਿਲਿਆ ਹੈ। ਭਾਜਪਾ ਪ੍ਰਧਾਨ ਪਾਕਿਸਤਾਨ ਨਾਲ ਬਿਹਤਰ ਰਿਸ਼ਤੇ ਬਣਾਉਣੇ ਚਾਹੁੰਦੇ ਹਨ। ਉਨ੍ਹਾਂ ਨੇ ਕਿਹਾ, 'ਮੈਂ ਪਾਕਿਸਤਾਨੀਆਂ ਨੂੰ ਕਿਹਾ ਹੈ ਕਿ ਸਾਨੂੰ ਗੁਆਂਢੀਆਂ ਵਾਂਗ ਸ਼ਾਂਤੀ ਨਾਲ ਰਹਿਣਾ ਚਾਹੀਦਾ ਹੈ ਅਤੇ ਗਰੀਬੀ ਨਾਲ ਹਲ ਕੇ ਲੜਨਾ ਚਾਹੀਦਾ ਹੈ। ਉਹ ਹਥਿਆਰ ਖਰੀਦਣ ਅਤੇ ਕੁਝ ਹੋਰ ਅਜਿਹੇ ਕੰਮਾਂ 'ਤੇ ਪੈਸਾ ਬਰਬਾਦ ਕਰ ਰਹੇ ਹਨ। ਕਲਪਨਾ ਕਰੋ ਕਿ ਜੇ ਦੋਵੇਂ ਦੇਸ਼ ਇਹ ਪੈਸਾ, ਬੰਦੂਕ, ਗੋਲਾ ਬਾਰੂਦ ਤੇ ਖਰਚ ਕਰਨ ਦੀ ਥਾਂ ਹਲ, ਔਜ਼ਾਰ ਅਤੇ ਤਕਨੀਕ ਵਿੱਚ ਲਾਉਂਦੇ ਤਾਂ ਇਹਨਾਂ ਨੂੰ ਕਿੰਨਾ ਫਾਇਦਾ ਹੁੰਦਾ। ਹਾਲਾਂਕਿ ਉਨ੍ਹਾਂ ਨੇ ਸਾਫ਼ ਸਾਫ਼ ਕਿਹਾ ਕਿ ਦੁਨੀਆਂ ਦਾ ਸਭ ਤੋਂ ਵੱਡਾ ਦੁਸ਼ਮਣ ਮੁਸਲਿਮ ਕੱਟੜਵਾਦ ਹੈ ਅਤੇ ਪਾਕਿਸਤਾਨ ਨੂੰ ਇਸ ਨਾਲ ਜੁੜਿਆਂ ਦੇਖ ਕੇ ਉਨ੍ਹਾਂ ਨੂੰ ਦੁੱਖ ਹੁੰਦਾ ਹੈ।

ਗਡਕਰੀ ਚੀਨ ਨੂੰ ਪਸੰਦ ਨਹੀਂ ਕਰਦੇ। ਇਥੋਂ ਤੱਕ ਕਿ ਚੀਨ ਦੇ ਦੌਰੇ ਸਮੇਂ ਵੀ ਉਨ੍ਹਾਂ ਕਿਹਾ ਸੀ ਕਿ ਉਹ ਨਾ-ਖੁਸ਼ ਹਨ ਕਿਉਂਕਿ ਉਨ੍ਹਾਂ ਦੀ ਚਾਹਤ ਦਾ ਕੋਈ ਅੰਤ ਨਹੀਂ ਹੈ। ਭਾਰਤ ਖਿਲਾਫ ਸੁਣੀਆਂ ਗਈਆਂ ਟਿੱਪਣੀਆਂ ਤੋਂ ਉਹ ਦੁਖੀ ਸਨ। ਉਨ੍ਹਾਂ ਕਿਹਾ ਕਿ ਅਸੀਂ ਪਾਕਿਸਤਾਨ ਦੇ ਦੋਸਤ ਹੋ ਸਕਦੇ ਹਨ ਪਰ ਅਸੀਮਤ ਲਾਲਸਾਵਾਂ ਰੱਖਣ ਵਾਲੇ ਚੀਨ ਦੇ ਨਹੀਂ। ਤਕਰੀਬਨ ਅਜਿਹੀਆਂ ਹੀ ਗੱਲਾਂ 1962 ਦੀ ਭਾਰਤ-ਚੀਨ ਜੰਗ ਤੋਂ ਬਾਅਦ ਸਰਹੱਦੀ ਦੌਰੇ 'ਤੇ ਗਏ ਤਤਕਾਲੀ ਗ੍ਰਹਿ ਮੰਤਰੀ ਲਾਲ ਬਹਾਦੁਰ ਸ਼ਾਸਤਰੀ ਨੇ ਕਹੀਆਂ ਸਨ। ਮੈਂ ਉਸ ਵਕਤ ਉਨ੍ਹਾਂ ਦਾ ਪ੍ਰੈਸ ਅਧਿਕਾਰੀ ਸਾਂ। ਮੈਨੂੰ ਭਾਜਪਾ ਪ੍ਰਧਾਨ ਨਾਲ ਆਪਣੀ ਗੱਲਬਾਤ ਖਤਮ ਕਰਨੀ ਪਈ ਕਿਉਂਕਿ ਜਹਾਜ਼ ਦਿੱਲੀ ਉਤਰ ਚੁੱਕਾ ਸੀ। ਗਡਕਰੀ ਨੇ ਆਪਣੇ ਨਿਮਰ ਅੰਦਾਜ਼ ਵਿੱਚ ਕਿਹਾ, 'ਜਦੋਂ ਤੁਸੀਂ ਚਾਹੋ ਮੈਂ ਤੁਹਾਡੇ ਘਰ ਆ ਜਾਵਾਂਗਾ ਅਤੇ ਅਸੀਂ ਆਪਣੀ ਗੱਲਬਾਤ ਜਾਰੀ ਰੱਖ ਸਕਦੇ ਹਾਂ।'

## ਭਾਪਾ ਪ੍ਰੀਤਮ ਸਿੰਘ ਯਾਦਗਾਰੀ ਲੈਕਚਰ ਗੁਲਜ਼ਾਰ ਸਿੰਘ ਸੰਧੂ ਨੇ ਪੇਸ਼ ਕੀਤਾ

ਪੰਜਾਬੀ ਭਵਨ ਦੇ ਆਡੀਟੋਰੀਅਮ ਵਿਖੇ ਅੱਠਵਾਂ ਭਾਪਾ ਪ੍ਰੀਤਮ ਸਿੰਘ ਯਾਦਗਾਰੀ ਲੈਕਚਰ ਪਿਛਲੇ ਦਿਨੀਂ ਸ੍ਰ. ਤਰਲੋਚਨ ਸਿੰਘ, ਸਾਬਕਾ ਮੈਂਬਰ ਪਾਰਲੀਮੈਂਟ ਅਤੇ ਸਾਬਕਾ ਚੇਅਰਮੈਨ ਘੱਟ ਗਿਣਤੀ ਕਮਿਸ਼ਨ ਦੀ ਪ੍ਰਧਾਨਗੀ ਹੇਠ ਆਯੋਜਿਤ ਕੀਤਾ ਗਿਆ। ਮੰਚ ਤੇ ਚੇਅਰਪਰਸਨ ਡਾ. ਰੇਣੂਕਾ ਸਿੰਘ, ਸ੍ਰ. ਦਰਸ਼ਨ ਸਿੰਘ ਅਤੇ ਡਾ. ਕਰਨਜੀਤ ਸਿੰਘ ਵੀ ਬਿਰਾਜਮਾਨ ਸਨ। ਰਸਮੀ ਤੌਰ ਤੇ ਡਾ. ਤਰਲੋਚਨ ਸਿੰਘ ਦਾ ਸੁਆਗਤ ਸਭਾ ਦੇ ਖਜਾਨਚੀ ਸ੍ਰੀ ਚਰਨਜੀਤ ਸਿੰਘ ਚੰਨ ਨੇ ਗੁਲਦਸਤਾ ਭੇਟ ਕਰਕੇ ਕੀਤਾ। ਸ੍ਰ. ਦਰਸ਼ਨ ਸਿੰਘ ਨੇ ਸ੍ਰ. ਗੁਲਜ਼ਾਰ ਸਿੰਘ ਸੰਧੂ ਦਾ ਸਨਮਾਨ ਗੁਲਦਸਤਾ ਭੇਟ ਕਰਕੇ ਕੀਤਾ। ਯਾਦਗਾਰੀ ਭਾਸ਼ਣ ਦੇ ਹਵਾਲੇ ਨਾਲ ਡਾ. ਕਰਨਜੀਤ ਸਿੰਘ ਨੇ ਦੱਸਿਆ ਕਿ ਗਿਆਨੀ ਕੁਲਦੀਪ ਦੇ 84 ਦੇ ਕਾਂਡ ਵਿੱਚ ਸ਼ਹੀਦ ਹੋਣ ਉਪਰੰਤ ਭਾਪਾ ਪ੍ਰੀਤਮ ਸਿੰਘ ਨੇ ਸਭਾ ਦੀ ਵਾਗਡੋਰ ਚੇਅਰਮੈਨ ਵਜੋਂ ਸੰਭਾਲੀ। ਉਨ੍ਹਾਂ ਨਵੇਂ ਰੂਪ ਵਿੱਚ ਸਭਾ ਦੇ ਪ੍ਰੋਗਰਾਮ ਉਲੀਕੇ। ਸਭਾ ਦੇ ਤ੍ਰੈਮਾਸਿਕ ਪੱਤਰ 'ਸਮਕਾਲੀ ਸਾਹਿਤ' ਦਾ ਅਰੰਭ ਕੀਤਾ। ਸਾਹਿਤਕ ਇਕੱਤਰਤਾਵਾਂ, ਭਵਨ ਦੀ ਲਾਇਬ੍ਰੇਰੀ ਅਤੇ ਦੇਹਾਤੀ ਲਾਇਬ੍ਰੇਰੀਆਂ ਤੇ ਫੈਲੋਸ਼ਿਪ ਆਦਿ ਦੇ ਕਾਰਜ ਅਰੰਭ ਕੀਤੇ। ਭਵਨ ਦੀ ਉਸਾਰੀ ਹੋਈ। ਕਰਨਜੀਤ ਸਿੰਘ ਨੇ ਕਿਹਾ ਕਿ ਸਭਾ ਦੇ ਇਸ ਵੇਲੇ ਦੇ ਸਭ ਮੁਖ ਕਾਰਜ ਕਰਤਾ ਭਾਪਾ ਪ੍ਰੀਤਮ ਸਿੰਘ ਜੀ ਨਾਲ ਦਹਾਕਿਆਂ ਤੋਂ ਜੁੜੇ ਹੋਏ ਹਨ। ਉਨ੍ਹਾਂ ਦਾ ਆਪਣਾ ਰਿਸ਼ਤਾ ਵੀ 1964 ਤੋਂ ਸ਼ੁਰੂ ਹੁੰਦਾ ਹੈ ਜਿਹੜਾ ਗੂੜ੍ਹੀ ਦੋਸਤੀ ਵਿੱਚ ਬਦਲ ਗਿਆ। ਸਮਾਗਮ ਦੇ ਅਰੰਭ ਵਿੱਚ ਡਾ. ਰੇਣੂਕਾ ਸਿੰਘ ਨੇ ਇਸ ਯਾਦਗਾਰੀ ਸਮਾਗਮ ਦੀ ਮਹੱਤਤਾ ਬਾਰੇ ਵਿਚਾਰ ਸਾਂਝੇ ਕਰਨ ਉਪਰੰਤ ਸ੍ਰ. ਤਰਲੋਚਨ ਸਿੰਘ, ਸ੍ਰ. ਗੁਲਜ਼ਾਰ ਸਿੰਘ ਸੰਧੂ ਅਤੇ ਹਾਜ਼ਰ ਹੋਏ ਸਜਣਾਂ ਦਾ ਸੁਆਗਤ ਕੀਤਾ।

ਸ੍ਰੀ ਗੁਲਜ਼ਾਰ ਸਿੰਘ ਸੰਧੂ ਦੇ ਯਾਦਗਾਰੀ ਭਾਸ਼ਣ ਦਾ ਸਿਰਲੇਖ ਸੀ 'ਪੰਜਾਬ ਦੀ ਪੱਤਰਕਾਰੀ ਅਤੇ ਇਸਦੇ ਪੱਤਰਕਾਰ।' ਇਸ ਭਾਸ਼ਣ ਵਿਚੋਂ ਪੰਜਾਬ ਦੇ ਪੱਤਰਕਾਰਾਂ ਵਲੋਂ ਵੱਖ ਵੱਖ ਭਾਸ਼ਾ ਦੇ ਸਮਾਚਾਰ ਪੱਤਰਾਂ ਵਿਚ ਪਾਏ ਗਏ ਯੋਗਦਾਨ ਦੇ ਤੱਥਾਂ, ਅੰਕੜਿਆਂ ਅਤੇ ਕਾਲ ਦੇ ਅਧਾਰ ਤੇ ਭਰਪੂਰ ਖੋਜ ਝਲਕਦੀ ਸੀ। ਸੰਧੂ ਸਾਹਿਬ ਨੇ ਹਵਾਲਾ ਦਿੱਤਾ ਕਿ ਗੁਰਮੁਖੀ ਲਿਪੀ ਵਿਚ ਛਪਣ ਵਾਲਾ ਪਹਿਲਾ ਪੰਜਾਬੀ ਅਖਬਾਰ 'ਗੁਰਮੁਖੀ' ਸੀ ਜਿਸਦੇ ਸੰਪਾਦਕ ਭਾਈ ਗੁਰਮੁਖ ਸਿੰਘ ਸਨ। ਸਮਾਚਾਰ ਪੱਤਰਾਂ ਦਾ ਗੜ੍ਹ ਪਹਿਲਾਂ ਲਾਹੌਰ ਸੀ ਪਰ ਦੇਸ਼ ਦੇ ਬਟਵਾਰੇ ਉਪਰੰਤ ਜਲੰਧਰ ਸ਼ਹਿਰ ਕੇਂਦਰ ਬਣ ਗਿਆ। ਆਮ ਭਾਸ਼ਾ ਉਰਦੂ ਰਹੀ ਪਰ ਜਿਹੜੇ ਅਖਬਾਰ ਪੰਜਾਬੀ ਅਤੇ ਹਿੰਦੀ ਵਿੱਚ ਛਪਣ ਲੱਗੇ ਉਨ੍ਹਾਂ ਦਾ ਝੁਕਾਅ ਧਾਰਮਕ ਸੀ। ਸੰਧੂ ਸਾਹਿਬ ਨੇ ਕਿਹਾ ਕਿ ਕਈ ਤੱਥ, ਨਾਮ ਅਤੇ ਅਹਿਮ ਵੇਰਵੇ ਰਹਿ ਗਏ ਹੋ ਸਕਦੇ ਹਨ। ਉਨ੍ਹਾਂ ਮੰਗ ਕੀਤੀ ਕਿ ਉਚਿਤ ਵੇਰਵੇ ਉਨ੍ਹਾਂ ਨੂੰ ਭੇਜੇ ਜਾਣ।

ਪ੍ਰਧਾਨਗੀ ਭਾਸ਼ਣ ਵਿੱਚ ਸ੍ਰ. ਤਰਲੋਚਨ ਸਿੰਘ ਨੇ ਕਿਹਾ ਕਿ ਆਪਣੇ ਯਾਦਗਾਰੀ ਲੇਖ ਵਿੱਚ ਜੋ ਥੀਸਿਸ ਪੇਸ਼ ਕੀਤਾ ਹੈ ਅਤੇ ਜੋ ਪੰਜਾਬ ਦੀ ਪੱਤਰਕਾਰੀ ਅਤੇ ਪੱਤਰਕਾਰਾਂ ਬਾਰੇ ਮਹੱਤਵਪੂਰਨ ਵੇਰਵੇ ਦਿੱਤੇ ਗਏ ਹਨ ਉਹ ਸੰਧੂ ਸਾਹਿਬ ਦੀ ਵਿਦਵਤਾ ਅਤੇ ਲਗਨ ਦੇ ਲਖਾਇਕ ਹਨ। ਭਾਵੇਂ ਪੰਜਾਬ ਵਿੱਚ ਹੁਣ ਹਿੰਦੀ, ਉਰਦੂ, ਅੰਗਰੇਜ਼ੀ ਅਤੇ ਪੰਜਾਬੀ ਵਿੱਚ ਅਖਬਾਰ ਛਪਦੇ ਹਨ ਪਰ ਪਰਸਪਰ ਸਾਂਝ ਘੱਟ ਹੈ। ਉਨ੍ਹਾਂ ਦਾ ਸੁਝਾਅ ਸੀ ਕਿ ਦਿੱਲੀ ਪੰਜਾਬੀ ਅਕਾਦਮੀ ਦੇ ਡਾ. ਰਵੇਲ ਸਿੰਘ ਅਤੇ ਪੰਜਾਬੀ ਸਾਹਿਤ ਸਭਾ ਦੇ ਡਾ. ਕਰਨਜੀਤ ਸਿੰਘ ਇਸ ਬਾਰੇ ਉਦਮ ਕਰਨ। ਕਾਰਜਕਾਰਨੀ ਦੇ ਮੈਂਬਰ ਦਰਸ਼ਨ ਸਿੰਘ ਵਲੋਂ ਸ੍ਰ. ਤਰਲੋਚਨ ਸਿੰਘ ਅਤੇ ਗੁਲਜ਼ਾਰ ਸਿੰਘ ਸੰਧੂ ਦਾ ਵਿਸ਼ੇਸ਼ ਅਤੇ ਹਾਜ਼ਰ ਹੋਣ ਵਾਲਿਆਂ ਦਾ ਧੰਨਵਾਦ ਕਰਨ ਉਪਰੰਤ ਸਮਾਗਮ ਦੀ ਸਮਾਪਤੀ ਹੋਈ। - ਪਿਆਰਾ ਸਿੰਘ

ਗੀਤ

– ਸੁਰਜੀਤ ਪਾਤਰ

# ਤੇਰੀ ਲੋਏ – ਲਫ਼ਜ਼ ਪਰੋਏ

(1)

ਇਹ ਨੇ ਸਾਜ਼ ਸਾਜ਼ਨਵਾਜ਼ ਤੂੰ
ਤੇ ਫਿਜ਼ਾ ਨੂੰ ਧੁਨ ਦੀ ਉਡੀਕ ਹੈ।
ਤੇਰੇ ਪੋਟਿਆਂ ਤੇ ਸੁਰਾਂ 'ਚ ਇਹ
ਕੇਹੇ ਫ਼ਾਸਿਲੇ, ਕੇਹੀ ਲੀਕ ਹੈ।
ਇਹ ਜੋ ਕਹਿ ਰਹੀ ਹੈ ਰਬਾਬ ਸੁਣ
ਜੋ ਸੁਖਨ ਸੁਣਾਏ ਕਿਤਾਬ ਸੁਣ
ਤੂੰ ਇਹ ਸੁਣ ਤੇ ਫਿਰ ਮੇਰੇ ਕੁਫ਼ਰ ਨੂੰ
ਜੋ ਸਜ਼ਾ ਸੁਣਾਵੇਂ ਸੋ ਠੀਕ ਹੈ।
ਮੈਂ ਹਾਂ ਆਪ ਮੁਜਰਿਮ ਤੇ ਆਪ ਹੀ
ਹਾਂ ਕਿਤਾਬ ਕਾਜ਼ੀ ਜੱਲਾਦ ਵੀ
ਜਿੱਥੇ ਚਾਰੇ ਪਾਸੇ ਨੇ ਆਈਨੇ
ਮੇਰੀ ਰੋਜ਼ ਉਥੇ ਤਰੀਕ ਹੈ।
ਚੇਤੇ ਕਰ ਗੁਨਾਹਾਂ ਨੂੰ ਰੋ ਲਿਆ
ਮੁਖ ਹੰਝੂਆਂ ਨਾਲ ਹੀ ਧੋ ਲਿਆ
ਇਹ ਵੁਜ਼ੂ ਹੈ ਮੇਰੀ ਨਮਾਜ਼ ਦਾ
ਸਾਨੂੰ ਕਾਫ਼ਰਾਂ ਨੂੰ ਏਹੀ ਠੀਕ ਹੈ।
ਕਿਤੇ ਨੂਰ ਨੂੰ ਕਿਤੇ ਨਾਰ ਨੂੰ
ਕਿਤੇ ਬਾਦਸ਼ਾਹ ਦੀ ਕਟਾਰ ਨੂੰ
ਜਾਈਂ ਦੂਰ ਨਾ, ਮੇਰੇ ਪੂਰਨਾ
ਤੇਰੀ ਹਰ ਕਿਸੇ ਨੂੰ ਉਡੀਕ ਹੈ।

(2)

ਤੇਰੀ ਲੋਏ – ਲਫ਼ਜ਼ ਪਰੋਏ
ਸਭ ਗ਼ਮ ਮਿਟ ਕੇ ਨਗ਼ਮਾ ਹੋਏ।
ਹਰ ਰੁੱਖ ਸਾਜ਼ ਜਿਹਾ ਵਜਦਾ ਹੈ।
ਪੱਤਾ ਪੱਤਾ ਸੁਰ ਲਗਦਾ ਹੈ।
ਇਹ ਦਰਬਾਰ ਸਦਾ ਸਜਦਾ ਹੈ।
ਰਿਸ਼ਮਾਂ ਕਿਰਣਾਂ ਬੁਣਨ ਚੰਦੋਏ
ਅੰਬਰ ਦੇ ਉਸ ਨੀਲੇ ਵਰਕੇ
ਅੱਖਰ ਜਗ ਪਏ, ਇਕ ਇਕ ਕਰਕੇ
ਦੇਖਿਆ ਅਸਾਂ ਉਨ੍ਹਾਂ ਨੂੰ ਪੜ੍ਹ ਕੇ
ਕੀ ਕੀ ਅਰਥ ਉਜਾਗਰ ਹੋਏ।
ਜੁਗ ਬੀਤੇ ਤੇ ਲੰਘੀਆਂ ਸਦੀਆਂ
ਭੁੱਲੀਆਂ ਨਾ ਅਪਣਾ ਰਾਹ ਨਦੀਆਂ
ਹਰ ਪਲ ਸ਼ਹੁ ਸਾਗਰ ਵੱਲ ਵਧੀਆਂ
ਕਿੰਨੀ ਵੀ ਰਾਤ ਹਨ੍ਹੇਰੀ ਹੋਏ।
ਭੇਦ ਰਿਹਾ ਨਾ ਜ਼ਾਤ ਨਸਲ ਦਾ
ਪਾਇਆ ਭੇਤ ਜੋ ਅੰਤ ਅਸਲ ਦਾ
ਨੂਰ ਹੀ ਬੀਜ ਹੈ ਆਦਿ ਫ਼ਸਲ ਦਾ
ਰੰਗ ਰੰਗ ਦੇ ਫੁਲ ਉਗ ਖਲੋਏ
ਤੇਰੀ ਲੋਏ – ਲਫ਼ਜ਼ ਪਰੋਏ
ਮਿਟ ਸਾਰੇ ਗ਼ਮ ਸਰਗਮ ਹੋਏ।

(3)

ਅਸਾਡੀ ਤੁਹਾਡੀ ਮੁਲਾਕਾਤ ਹੋਈ।
ਜਿਵੇਂ ਬਲਦੇ ਜੰਗਲ ਤੇ ਬਰਸਾਤ ਹੋਈ।
ਸੀ ਚਾਰੇ ਦਿਸ਼ਾ ਰਾਤ ਹੀ ਰਾਤ ਹੋਈ।
ਤੇਰਾ ਮੁਖੜਾ ਦਿੱਸਿਆ ਤਾਂ ਪਰਭਾਤ ਹੋਈ।
ਤੂੰ ਤੱਕਿਆ ਤਾਂ ਰੁੱਖਾਂ ਨੂੰ ਫੁੱਲ ਪੈ ਗਏ ਸਨ
ਮੇਰੇ ਤੱਕਦੇ ਤੱਕਦੇ ਕਰਾਮਾਤ ਹੋਈ।
ਮੈਂ ਲਫ਼ਜ਼ਾਂ ਚ ਉਸਦਾ ਹੀ ਅਨੁਵਾਦ ਕੀਤਾ
ਜੋ ਰੁੱਖਾਂ ਤੇ ਪੌਣਾਂ 'ਚ ਗੱਲਬਾਤ ਹੋਈ।
ਉਹਦੇ ਨੈਣਾਂ ਵਿਚੋਂ ਮੇਰੇ ਹੰਝੂ ਸਿੰਮੇ
ਅਜਬ ਗੱਲ ਖ਼ਵਾਤੀਨੋ ਹਜ਼ਰਾਤ ਹੋਈ।
ਉਹ ਓਨਾ ਕੁ ਖੁਰਿਆ ਪਿਘਲਿਆ ਤੇ ਰੁਲਿਆ
ਹੈ ਜਿੰਨੀ ਕੁ ਜਿਸ ਜਿਸ ਦੀ ਔਕਾਤ ਹੋਈ।
ਪਲਕ ਤੇਰੀ ਮਿਜ਼ਰਾਬ, ਦਿਲ ਸਾਜ਼ ਮੇਰਾ
ਸੀ ਅਨੁਰਾਗ ਦੀ ਇਉਂ ਸ਼ੁਰੂਆਤ ਹੋਈ।
ਰਗਾਂ ਰਾਗ ਹੋਈਆਂ, ਲਹੂ ਲਫ਼ਜ਼ ਹੋਇਆ
ਕਵੀ ਦੀ ਤੇ ਕਵਿਤਾ ਦੀ ਇਕ ਜ਼ਾਤ ਹੋਈ।

## ਬੈਂਕਾਕ ਵਿਸ਼ਵ ਕਾਨਫ਼ਰੰਸ ਵਿਚ ਡਾ. ਮਨਜੀਤ ਸਿੰਘ ਨੇ 'ਪੰਜਾਬੀ ਲਿਪੀ' ਦਾ ਝੰਡਾ ਬੁਲੰਦ ਕੀਤਾ

### ਤੀਸਰੀ ਵਿਸ਼ਵ ਕਾਨਫ਼ਰੰਸ ਸਾਊਥ ਕੋਰੀਆ ਵਿਚ ਹੋਵੇਗੀ : ਡਾ. ਜਿਕ ਸੂਨ ਬਾ

ਨਵੀਂ ਦਿਲੀ – ਬੀਤੇ ਦਿਨੀਂ ਸਾਊਥ ਕੋਰੀਆ ਦੀ ਵਰਲਡ ਅਲਫਾਬੇਟ ਓਲੰਪਿਕਸ ਐਸੋਸਿਏਸ਼ਨ ਵਲੋਂ ਬੈਂਕਾਕ (ਥਾਈਲੈਂਡ) ਵਿਖੇ ਸਥਿਤ ਪੰਜ ਸਿਤਾਰਾ ਹੋਟਲ ਐਮਬੈਂਸਡਰ ਵਿਚ ਦੂਜੀ ਵਿਸ਼ਵ ਕਾਨਫ਼ਰੰਸ ਦਾ ਆਯੋਜਨ ਕੀਤਾ ਗਿਆ। ਇਸ ਕਾਨਫ਼ਰੰਸ ਵਿਚ ਜਰਮਨੀ, ਗ੍ਰੀਕ, ਅੰਗਰੇਜ਼ੀ, ਬਲਗੇਰੀਅਨ, ਕੋਰੀਅਨ, ਥਾਈ, ਫ੍ਰੈਂਚ, ਅਫਰੀਕਨ, ਬੰਗਲਾ, ਕਨੜ, ਉਰਦੂ ਅਤੇ ਪੰਜਾਬੀ ਆਦਿ ਸਤਾਈ ਵਿਸ਼ਵ ਭਾਸ਼ਾਵਾਂ ਦੀਆਂ ਲਿਪੀਆਂ ਉਪਰ ਭਿੰਨ ਭਿੰਨ ਦੇਸ਼ਾਂ ਤੋਂ ਆਏ ਵਿਦਵਾਨਾਂ ਨੇ ਪਰਚੇ ਪੇਸ਼ ਕੀਤੇ ਅਤੇ ਉਨ੍ਹਾਂ ਉਪਰ ਨਿਠ ਕੇ ਬਹਿਸ ਹੋਈ। ਪੰਜਾਬੀ ਲਿਪੀ ਦੀ ਪ੍ਰਤਿਨਿਧਤਾ ਦਿਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਅਤੇ ਉਘੇ ਸਾਹਿਤ ਚਿੰਤਕ ਡਾ. ਮਨਜੀਤ ਸਿੰਘ ਜੀ ਨੇ ਕੀਤੀ। ਆਪਣੇ ਪਰਚੇ ਵਿਚ ਉਨ੍ਹਾਂ ਨੇ ਇਹ ਪ੍ਰਸਤਾਵ ਬਣਾਇਆ ਕਿ ਜੇਕਰ ਮੁਢਲੇ ਸਮਿਆਂ ਵਿਚ ਪੰਜਾਬੀ ਦੀ ਲਿਪੀ ਲਈ ਗੁਰਮੁਖੀ ਦੀ ਥਾਂ ਪੰਜਾਬੀ ਲਿਪੀ ਸ਼ਬਦ ਵਰਤੇ ਜਾਂਦੇ ਤਾਂ ਸ਼ਾਇਦ ਭਾਸ਼ਾਵਾਂ ਤੇ ਲਿਪੀਆਂ ਦੇ ਸਿਆਸੀਕਰਨ ਦੀ ਪ੍ਰਕ੍ਰਿਆ ਨੂੰ ਰੋਕਿਆ ਜਾ ਸਕਦਾ ਸੀ। ਪੰਜਾਬੀ ਲਿਪੀ ਦੇ ਨਿਕਾਸ, ਵਿਕਾਸ ਅਤੇ ਵਿਸ਼ੇਸ਼ਤਾਵਾਂ ਉਪਰ ਡਾ. ਮਨਜੀਤ ਸਿੰਘ ਨੇ ਕਈ ਅਰਥ ਭਰਪੂਰ ਟਿਪਣੀਆਂ ਕੀਤੀਆਂ ਜਿਨ੍ਹਾਂ ਵਿਚੋਂ ਇਸ ਲਿਪੀ ਦੀ ਅਥਾਹ ਸਮਰਥਾ ਉਜਾਗਰ ਹੁੰਦੀ ਹੈ। ਇਨ੍ਹਾਂ ਟਿਪਣੀਆਂ ਨੂੰ ਖ਼ਾਸ ਤੌਰ ਤੇ ਵਿਦੇਸ਼ੀ ਵਿਦਵਾਨਾਂ ਵਲੋਂ ਬਹੁਤ ਸਲਾਹਿਆ ਗਿਆ। ਇਸ ਲਿਪੀ ਦੇ ਨਿਕਾਸ, ਵਿਕਾਸ ਤੇ ਵਿਸ਼ੇਸ਼ਤਾਵਾਂ ਅਤੇ ਸ਼ਾਹਮੁਖੀ ਨਾਲੋਂ ਇਸਦੀ ਵਧੇਰੇ ਸਾਰਥਕਤਾ ਉਪਰ ਵੀ ਉਨ੍ਹਾਂ ਨੇ ਜੋ ਵਿਚਾਰ ਰਖੇ, ਉਨ੍ਹਾਂ ਉਪਰ ਭਰਪੂਰ ਬਹਿਸ ਹੋਈ ਅਤੇ ਇਨ੍ਹਾਂ ਵਿਚਾਰਾਂ ਨੂੰ ਵਿਦਵਾਨਾਂ ਵਲੋਂ ਵਿਗਿਆਨਕ ਕਰਾਰ ਦਿਤਾ ਗਿਆ।

ਜ਼ਿਕਰਯੋਗ ਹੈ ਕਿ ਇਸ ਵਿਸ਼ਵ ਕਾਨਫ਼ਰੰਸ ਵਿਚ ਪੜ੍ਹੇ ਗਏ ਸਾਰੇ ਪਰਚੇ ਅੰਗਰੇਜ਼ੀ ਭਾਸ਼ਾ ਵਿਚ ਸਨ ਅਤੇ ਉਨ੍ਹਾਂ ਨੂੰ ਪਾਵਰ-ਪੁਆਇੰਟ ਪੇਸ਼ਕਾਰੀ ਰਾਹੀਂ ਪੇਸ਼ ਕਰਨ ਦੀਆਂ ਸਹੂਲਤਾਂ ਮੁਹਈਆ ਸਨ। ਚਾਰ ਦਿਨਾਂ ਦੇ ਦੌਰਾਨ ਚਲੀ ਇਸ ਕਾਨਫ਼ਰੰਸ ਵਿਚ ਵਿਸ਼ਵ ਭਰ ਦੀਆਂ ਭਾਸ਼ਾਵਾਂ ਦੀਆਂ ਲਿਪੀਆਂ ਨੂੰ ਇਕ ਮੰਚ ਉਤੇ ਇਕੱਠਿਆਂ ਕਰਨ ਦਾ ਉਦਮ ਕੀਤਾ ਗਿਆ। ਇਸ ਕਾਨਫ਼ਰੰਸ ਦੇ ਚੇਅਰਮੈਨ ਸਾਊਥ ਕੋਰੀਆ ਦੇ ਚਰਚਿਤ ਭਾਸ਼ਾ ਵਿਗਿਆਨੀ ਡਾ. ਜਿੱਕ ਸੂਨ ਬਾ ਸਨ। ਉਨ੍ਹਾਂ ਨੇ ਇਹ ਐਲਾਨ ਕੀਤਾ ਕਿ ਇਸੇ ਵਿਸ਼ੇ ਉਪਰ ਤੀਸਰੀ ਵਿਸ਼ਵ ਕਾਨਫ਼ਰੰਸ ਸਾਊਥ ਕੋਰੀਆ ਵਿਚ ਹੋਵੇਗੀ ਜਿਸ ਵਿਚ ਦੂਜੇ ਦੇਸ਼ਾਂ ਦੇ ਵਿਦਵਾਨਾਂ ਦੇ ਨਾਲ ਨਾਲ ਡਾ. ਮਨਜੀਤ ਸਿੰਘ ਵੀ ਸ਼ਿਰਕਤ ਕਰਨਗੇ। ਡਾ. ਮਨਜੀਤ ਸਿੰਘ ਦੇ ਕਹਿਣ ਮੁਤਾਬਕ ਇਹ ਕਾਨਫ਼ਰੰਸ ਉਨ੍ਹਾਂ ਦੇ ਦਿਲੋ ਦਿਮਾਗ਼ ਉਪਰ ਸਦੀਵੀਂ ਪੈੜਾਂ ਛਡ ਗਈ ਹੈ। ਉਨ੍ਹਾਂ ਨੇ ਇਸ ਕਾਨਫ਼ਰੰਸ ਵਿਚੋਂ ਵਿਸ਼ਵ ਭਰ ਦੀਆਂ ਲਿਪੀਆਂ ਬਾਰੇ ਬਹੁਤ ਕੁਝ ਸਿਖਿਆ ਹੈ ਅਤੇ ਉਹ ਆਪਣੇ ਇਸ ਅਕਾਦਮਕ-ਕਾਰਜ ਨੂੰ ਭਵਿਖ ਵਿਚ ਨਿਰੰਤਰ ਜਾਰੀ ਰਖਣਗੇ।

– ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

## ਸਿੱਖ ਰਹਿਤਨਾਮਿਆਂ ਦੇ ਸੰਦਰਭ ਵਿੱਚ

# ਨਾਮਧਾਰੀ ਰਹਿਤ ਮਰਿਆਦਾ ਦਾ ਨਿਕਾਸ ਤੇ ਵਿਕਾਸ (3)

ਨਾਮਧਾਰੀ ਪੰਥ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਪਹਿਲਾਂ ਸਤਿਗੁਰੂ ਜੀ ਆਪ ਵੀ ਨਾਮ ਦੀ ਦਾਤ ਸਿੱਖਾਂ ਨੂੰ ਬਖਸ਼ਿਆ ਕਰਦੇ ਸਨ। ਇਸ ਤੋਂ ਬਿਨਾ ਸੂਬੇ ਸਾਹਿਬਾਨ, ਜਥੇਦਾਰ ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਦੇਣ ਦੀ ਆਗਿਆ ਕੀਤੀ ਹੋਵੇ, ਉਹ ਸਿੱਖਾਂ ਨੂੰ ਨਾਮ ਦੇ ਸਕਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਤੋਂ ਵਰਤਮਾਨ ਸਮੇਂ ਤੱਕ ਸਤਿਗੁਰੂ ਸਾਹਿਬਾਨ ਨਾਮ ਦੀ ਦਾਤ ਕਿਸੇ ਨੂੰ ਨਹੀਂ ਦਿੰਦੇ, ਸਗੋਂ ਸਤਿਗੁਰਾਂ ਦੇ ਹੁਕਮ ਨਾਲ ਸੂਬੇ ਸਾਹਿਬਾਨ ਅਤੇ ਜਥੇਦਾਰ ਹੀ ਨਾਮ ਦੀ ਦਾਤ ਬਖਸ਼ਦੇ ਹਨ। ਇਹ ਨਾਮ ਦੀ ਦਾਤ ਗੁਪਤ ਭਾਵ ਕੰਨਾਂ ਵਿੱਚ ਦਿੱਤੀ ਜਾਂਦੀ ਹੈ ਅਤੇ ਗੁਪਤ ਹੀ ਜਪਣ ਦਾ ਹੁਕਮ ਹੈ। ਸਿਰਫ਼ ਰਸਨਾ ਹਿਲਾ ਕੇ ਭਜਨ ਕੀਤਾ ਜਾਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ ਕਿ ਹਰ ਪ੍ਰਾਣੀ ਘੱਟੋ ਘੱਟ ਇਕ ਘੰਟਾ ਨਾਮ ਸਿਮਰਨ ਅਵਸ਼ ਕਰੇ ਅਤੇ ਹਰ ਪ੍ਰਵਾਰ ਵਿੱਚ ਹਰ ਜੀਅ ਇਕ ਘੰਟਾ ਨਾਮ ਸਿਮਰਨ ਕਰੇ।[37]

ਨਾਮਧਾਰੀ ਮਰਿਆਦਾ ਅਨੁਸਾਰ ਨਾਮ ਸਿਮਰਨ ਚਿੱਟੀ ਉਨ ਦੀ ਮਾਲਾ ਨਾਲ ਕੀਤਾ ਜਾਂਦਾ ਹੈ ਜਿਸਦੇ 108 ਮਣਕੇ ਹੁੰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ ਕਿ ਹਰ ਨਾਮਧਾਰੀ ਚਿੱਟਾ ਬਾਣਾ ਰੱਖੇ, ਹੋਰ ਰੰਗ ਬਰੰਗੇ ਬਸਤਰਾਂ ਤੋਂ ਪ੍ਰਹੇਜ ਕਰੇ। ਆਪ ਜੀ ਦਾ ਪ੍ਰਵਚਨ ਹੈ[38] :

'ਕਲਿਜੁਗ ਦਾ ਕਾਲਾ, ਸਤਿਜੁਗ ਦਾ ਚਿੱਟਾ, ਜਿਸ ਜਿਸ ਤਰ੍ਹਾਂ ਦੇ ਬਾਣੇ ਜੁਮਾਂਦੇ ਲਿਖੇ ਨੇ ਤੁਹਾਨੂੰ ਸਤਿਗੁਰਾਂ ਨੇ ਚਿੱਟਾ ਬਾਣਾ ਦਿੱਤਾ ਹੈ। ਇਹ ਤੁਹਾਡੀ ਵਰਦੀ ਹੈ। ਜੇ ਪਾਕਿਸਤਾਨ ਦੀ ਵਰਦੀ ਪਾ ਲਵੇ ਸਾਡਾ ਸਿਪਾਹੀ, ਪਤਾ ਲਗ ਜਾਏ ਤਾਂ ਉਹ ਫੜਿਆ ਹੀ ਜਾਣਾ ਹੈ। ਉਸਨੂੰ ਹਿੰਦੁਸਤਾਨੀ ਸਮਝਕੇ ਨਹੀਂ ਫੜਨਾ, ਉਸਨੂੰ ਪਾਕਿਸਤਾਨੀ ਸਮਝ ਕੇ ਫੜ ਲੈਣਾ ਹੈ ਸਾਡੀਆਂ ਫੌਜਾਂ ਨੇ। ਸੋ ਸਾਡਾ ਨਾਮਧਾਰੀ ਸਿੱਖਾਂ ਦਾ ਸਿੱਧਾ ਦਸਤਾਰਾ ਚਾਹੀਦਾ ਹੈ। ਸਿੱਧੇ ਕਪੜੇ ਚਾਹੀਦੇ ਨੇ ਜਿਨ੍ਹਾਂ ਦੀ ਲੋਕ ਤਾਰੀਫ਼ ਕਰਦੇ ਨੇ ਤੇ ਸਤਿਗੁਰਾਂ ਵਲੋਂ ਵੀ ਮਨਜ਼ੂਰੀ ਹੈ। ਸਾਨੂੰ ਉਨ੍ਹਾਂ ਵੱਲ ਬਹੁਤਾ ਧਿਆਨ ਦੇਣਾ ਚਾਹੀਦਾ ਹੈ।'

### ਅੰਮ੍ਰਿਤ ਵੇਲੇ ਦਾ ਜਾਗਣਾ ਅਤੇ ਬਾਣੀਆਂ ਦਾ ਪਾਠ

ਅੰਮ੍ਰਿਤ ਵੇਲੇ ਜਾਗ ਕੇ ਦਾਤਣ ਸੌਚ ਦੀ ਕਿਰਿਆ ਸਾਧ ਕੇ ਸਣਕੇਸੀ ਇਸ਼ਨਾਨ ਕਰਨ ਦੀ ਗੁਰਸਿੱਖ ਨੂੰ ਗੁਰੂ ਸਾਹਿਬਾਨ ਵਲੋਂ ਹਦਾਇਤ ਹੈ ਅਤੇ ਫੇਰ ਜਪੁ, ਜਾਪ ਸਾਹਿਬ ਆਦਿਕ ਬਾਣੀਆਂ ਦਾ ਪਾਠ ਕਰਨ ਦਾ ਹੁਕਮ ਹੈ। ਇਸ ਪ੍ਰਕਾਰ ਸ਼ਾਮ ਦੇ ਸਮੇਂ ਰਹਿਰਾਸੁ ਸਾਹਿਬ ਦਾ ਪਾਠ ਕਰਨ ਦਾ ਵਿਧਾਨ ਹੈ। ਰਹਿਤਨਾਮਾ ਭਾਈ ਨੰਦ ਲਾਲ ਵਿੱਚ ਇਸ ਪ੍ਰਕਾਰ ਲਿਖਿਆ ਹੈ[39] :

ਗੁਰਸਿਖ ਰਹਿਤ ਸੁਨਹੁ ਮੇਰੇ ਮੀਤ। ਉਠ ਪ੍ਰਭਾਤ ਕਰੇ ਹਿਤ ਚੀਤ।
ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰ ਇਸਨਾਨ ਪੜ੍ਹੇ ਜਪ ਜਾਪੁ।1।
ਦਰਸਨ ਕਰੇ ਮੇਰਾ ਪੁਨ ਆਇ। ਅਦਬ ਸਿਉਂ ਬੈਠ ਰਹਰਿ ਚਿਤ ਲਾਇ।
ਤੀਨ ਪਹਿਰ ਜਬ ਬੀਤੇ ਜਾਨ। ਕਥਾ ਸੁਨੈ ਗੁਰ ਹਿਤ ਚਿਤ ਠਾਨ। 2 ।
ਸੰਧਿਆ ਸਮੇ ਸੁਨੇ ਰਹਿਰਾਸ। ਕੀਰਤਨ ਕਥਾ ਸੁਨੈ ਹਰਿ ਜਾਸ।
ਇਨ ਪੈ ਨੇਮ ਜੁ ਏਕ ਕਰਾਇ। ਸੋ ਸਿਖ ਅਮਰਪੁਰੀ ਮਹਿ ਜਾਇ। 3 ।

ਇਸ ਦੀ ਪੁਸ਼ਟੀ ਵਿੱਚ ਰਹਿਤ ਦੇ ਵਿਕਾਸ ਦੀ ਇਕ ਝਲਕ ਸਤਿਗੁਰੂ ਰਾਮ ਸਿੰਘ ਜੀ ਦੇ ਰਹਿਤਨਾਮੇ ਵਿਚੋਂ ਹੋ ਜਾਂਦੀ ਹੈ। ਆਪ ਜੀ ਨਾਮ ਦੀ ਦਾਤ ਦੀ ਪ੍ਰਾਪਤੀ ਬਾਰੇ ਬਚਨ ਕਰਦੇ ਹੋਏ ਤਾੜਨਾ ਕਰਦੇ ਹਨ[40] :

ਜੇ ਕੋਈ ਭਜਨ ਪੁਛਕੇ ਨਾ ਕਰੂਗਾ ਉਸਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ।

ਅੰਮ੍ਰਿਤ ਵੇਲੇ ਦੀ ਮਰਿਆਦਾ ਬਾਰੇ ਰਹਿਤਨਾਮੇ ਵਿੱਚ ਇਸ ਪ੍ਰਕਾਰ ਲਿਖਦੇ ਹਨ[41] :

'ਹੋਰੁ ਰਹਿਤਨਾਮਾ ਸੰਬੂਹ ਸੰਗਤ ਤੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ। ਦੋ ਵਾਰੀ ਗੜਵਾ ਮਾਜਨਾ। ਮਦਾਨ ਬਸਤ੍ਰ ਲਾਹਿ ਕੇ ਜਾਨਾ, ਦਾਤਣ ਕਰਨੀ। ਫੇਰ ਇਸਨਾਨ ਕਰਨਾ, ਬਾਣੀ ਪੜਨੀ। ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ। ਜਪੁ ਜਾਪ ਦੁਹਾਂ ਦੇ ਹਜਾਰੇ ਕੰਠ ਕਰਨੇ। ਰਹਿਰਾਸ, ਆਰਤੀ, ਸੋਹਿਲਾ ਏਤਨੀ ਤਾ ਜਰੂਰੀ ਹੀ ਕੰਠ ਕਰਨੀ ਤੇ ਸੀਲ ਸੰਤੋਖੁ ਸਭ ਨੇ ਰਖਣਾ। ਭਜਨ ਅਠੇ ਪਹਰ ਕਰਨਾ ਗੁਰੂ ਸੱਚੇ ਦਾ।'

ਸਤਿਗੁਰੂ ਜੀ ਵਲੋਂ ਵਰਤਮਾਨ ਸਮੇਂ ਵਿੱਚ ਹਰ ਨਾਮਧਾਰੀ ਸਿੱਖ ਨੂੰ ਇਹ ਰੋਜਾਨਾ ਬਾਣੀਆਂ ਦਾ ਹੁਕਮ ਹੈ[42] : 'ਜਪੁਜੀ ਸਾਹਿਬ, ਜਾਪੁ ਸਾਹਿਬ ਦੋਹਾਂ ਦੇ ਹਜਾਰੇ, ਰਹਿਰਾਸ, ਕੀਰਤਨ ਸੋਹਿਲਾ ਤੇ ਚੰਡੀ ਦੀ ਵਾਰ।

ਚੰਡੀ ਦੀ ਵਾਰ ਦੇ ਪਾਠ ਦਾ ਭੋਗ ਪਾਉਣ ਦਾ ਸਤਿਗੁਰੂ ਜੀ ਵਲੋਂ ਅੰਮ੍ਰਿਤ ਵੇਲੇ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਹੀ ਹੁਕਮ ਹੈ। ਦਿਨ ਚੜ੍ਹੇ ਚੰਡੀ ਦੀ ਵਾਰ ਦਾ ਪਾਠ ਕਰਨ ਦਾ ਹੁਕਮ ਨਹੀਂ ਹੈ।

### ਸੁਚ ਸੋਧ ਦਾ ਜਲ ਅਤੇ ਸੋਧ ਦਾ ਪ੍ਰਸ਼ਾਦਾ

ਸੁਚ ਸੋਧ ਦਾ ਜਲ ਤੋਂ ਭਾਵ ਹੈ ਕਿ ਉਹ ਜਲ ਜੋ ਕੁਦਰਤੀ ਸਰੋਤ ਤੋਂ ਨਿਕਲਿਆ ਹੋਵੇ ਜਿਵੇਂ ਖੂਹ ਜਾਂ ਦਰਿਆ, ਨਹਿਰ ਦਾ ਵਗਦਾ ਜਲ ਜਿਸ ਨੂੰ ਕੱਢਣ ਲਈ ਚਮੜੇ ਦੀ ਬੋਕੀ ਜਾਂ ਕੋਈ ਹੋਰ ਘ੍ਰਿਣਤ ਚੀਜ ਨਾ ਵਰਤੀ ਹੋਵੇ।

### ਚਉਪਾ ਸਿੰਘ ਛਿੱਬਰ ਦੇ ਰਹਿਤਨਾਮੇ ਦੀ ਗਵਾਹੀ[43]

'ਗੁਰੂ ਕਾ ਸਿਖ, ਹੋਂਦੇ ਬਲ ਧੋੜੀ ਦੇ ਬੋਕੇ ਪਾਨੀ ਨ ਪੀਐ, ਨਾ ਤੁਰਕ ਪਾਸੋਂ ਜਲ ਪੀਐ।'

ਜਦੋਂ ਉਪਰੋਕਤ ਰਹਿਤਨਾਮੇ ਦੀ ਰਚਨਾ ਕੀਤੀ ਗਈ, ਉਸ ਸਮੇਂ ਖਾਲਸਾ ਪੰਥ ਜੰਗਾਂ ਜੁਧਾਂ ਵਿੱਚ ਫਸਿਆ ਹੋਇਆ ਸੀ। ਆਪਣੀ ਖਾਲਸਾਈ ਹੋਂਦ ਨੂੰ ਕਾਇਮ ਰੱਖਣ ਲਈ ਸਿੰਘਾਂ ਨੂੰ ਕਦੇ ਮੀਰ ਮਨੂੰ, ਕਦੇ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਨਾਲ ਲੋਹਾ ਲੈਣਾ ਪੈਂਦਾ ਸੀ। ਇਸ ਲਈ ਖਾਲਸਾ ਪੰਥ ਨੂੰ ਤੁਰਕਾਂ ਅਥਵਾ ਮੁਸਲਮਾਨਾਂ ਨਾਲ ਸਖ਼ਤ ਨਫ਼ਰਤ ਸੀ। ਸੋ ਉਨ੍ਹਾਂ ਤੋਂ ਜਲ ਪੀਣ ਦਾ ਵਿਰੋਧ ਕੀਤਾ

ਜਾਂਦਾ ਸੀ ਅਤੇ ਇਸੇ ਤਰ੍ਹਾਂ ਧੌੜੀ ਕੇ ਬੋਕੇ ਵਾਲਾ ਜਲ ਵੀ ਸਿੰਘਾਂ ਨੂੰ ਪੀਣ ਦੀ ਮਨਾਹੀ ਸੀ।

ਉਪਰੋਕਤ ਮਰਿਆਦਾ ਨੂੰ ਦੇਖਦੇ ਹੋਇਆਂ ਸਤਿਗੁਰੂ ਰਾਮ ਸਿੰਘ ਜੀ ਨੇ ਕੁਦਰਤੀ ਸਰੋਤਾਂ ਦੇ ਜਲ ਨੂੰ ਵਰਤਣ ਦੀ ਪ੍ਰਵਾਨਗੀ ਦਿੱਤੀ ਅਤੇ ਮਰਿਆਦਾ ਵਿੱਚ ਹੋਰ ਨਿਆਰਾਪਣ ਲਿਆਉਣ ਲਈ ਤੁਰਕਾਂ ਦੀ ਜਗ੍ਹਾ ਗੈਰ ਨਾਮਧਾਰੀ ਦੇ ਹੱਥੋਂ ਜਲ ਅਤੇ ਹੋਰ ਕੋਈ ਵਸਤੂ ਲੈ ਕੇ ਖਾਣ ਤੋਂ ਮਨਾਹੀ ਕਰ ਦਿੱਤੀ ਸੀ ਅਤੇ ਹਰ ਗੁਰਸਿੱਖ ਨੂੰ ਆਪਣੇ ਕੋਲ ਜਲ ਦਾ ਗੜਵਾ ਰੱਖਣ ਲਈ ਪ੍ਰੇਰਨਾ ਕੀਤੀ। ਸਤਿਗੁਰੂ ਬਿਲਾਸ (ਹਿੱਸਾ ਪਹਿਲਾ) ਵਿੱਚ ਇਸ ਪ੍ਰਕਾਰ ਲਿਖਿਆ ਹੈ[44] :

''ਰਾਇ ਸਿੰਘ ਖਟੜੇ ਜਿਲਾ ਲੁਦਿਹਾਨਾ ਅਕਾਲ ਬੁੰਗੇ ਆਇ ਕੇ ਖੇਲ ਮੇਂ ਹੱਥ ਧੋਣ ਲੱਗਾ। ਗੁਰੂ ਜੀ ਭੀ ਦੇਖਦੇ ਸੇ। ਜਾਂ ਹੱਥ ਧੋਇ ਹਟਿਆ ਤਾਂ ਸਤਿਗੁਰੂ ਜੀ ਬਚਨ ਕੀਤਾ ਖੇਲ ਮੇਂ ਹੱਥ ਨਹੀਂ ਧੋਣੇ ਚਾਹੀਏ। ਏਥੇ ਹਰ ਇਕ ਆਦਮੀ ਹੱਥ ਧੋ ਜਾਂਦਾ ਹੈ, ਜਾਨਵਰ ਭੀ ਪਾਣੀ ਪੀ ਜਾਂਦਾ ਹੈ। ਜੇਕਰ ਤੁਸੀਂ ਕਹੋ ਕਿ ਗੜਵੇ ਕਾ ਭਾਰ ਹੈ, ਜਿੱਥੇ ਸੰਦਾਂ ਦਾ ਭਾਰ ਚੁਕਦੇ ਹੋ ਉਥੇ ਗੜਵੇ ਦਾ ਭਾਰ ਵੀ ਚੁਕੋ। ਗੜਵਾ ਰੱਖੇ ਬਿਨਾ ਕੁਝ ਨਹੀਂ ਬਣਦਾ। ਗੜਵੇ ਤੁਹਾਨੂੰ ਰਖਣੇ ਪੈਣਗੇ। ਨਾਲੇ ਇਹ ਵੀ ਹੁਕਮ ਦਿੱਤਾ ਕਿ ਭਾਈ ਜੂਨਾਂ ਉਹ ਵੀ ਹਨ ਜਿਨ੍ਹਾਂ ਨੂੰ ਜੰਗਲ ਵਾਲੇ ਹੱਥਾਂ ਤੋਂ ਬਾਅਦ ਦਾ ਪਾਣੀ ਪੀਣ ਨੂੰ ਮਿਲਦਾ ਹੈ। ਏਸ ਕਰਕੇ ਗੜਵਾ ਲੈ ਜਾਣਾ ਚਾਹੀਦਾ ਹੈ। ਉਸ ਦਿਨ ਤੋਂ ਸਾਰੇ ਸਿੰਘ ਮਦਾਨ ਗੜਵਾ ਲੈ ਜਾਣ ਲੱਗੇ।''

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸੋਧ ਦੇ ਜਲ ਨੂੰ ਵਰਤਣ ਵਿੱਚ ਹੋਰ ਤਬਦੀਲੀ ਲਿਆਂਦੀ ਗਈ ਅਤੇ ਮਰਿਆਦਾ ਵਿੱਚ ਪਰਪੱਕਤਾ ਲਿਆਉਣ ਲਈ ਹੋਰ ਉਪਰਾਲੇ ਕੀਤੇ ਗਏ। ਉਸ ਸਮੇਂ ਅੰਗਰੇਜ਼ ਸਰਕਾਰ ਨੇ ਜਲ ਲਈ ਨਲਕੇ ਅਤੇ ਲੋਹੇ ਦੀਆਂ ਨਾਲੀਆਂ ਜਾਂ ਟੂਟੀਆਂ ਦਾ ਪ੍ਰਬੰਧ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਸਿੰਘਾਂ ਨੂੰ ਨਲਕੇ ਅਤੇ ਟੂਟੀਆਂ ਦਾ ਪਾਣੀ ਅਤੇ ਹੋਦੇ ਅਰਥਾਤ ਖੇਲ ਦੇ ਪਾਣੀ ਨੂੰ ਵਰਤਣ ਦੀ ਸਖਤ ਮਨਾਹੀ ਕੀਤੀ ਗਈ। ਉਨ੍ਹਾਂ ਦੇ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਜਿੱਥੇ ਸੋਧੀ ਸਿੰਘਾਂ ਦਾ ਲੰਗਰ ਤਿਆਰ ਹੋ ਕੇ ਛਕਾਇਆ ਜਾਂਦਾ ਹੈ, ਪ੍ਰਵੇਸ਼ ਦੁਆਰ 'ਤੇ ਇਹ ਸ਼ਬਦ – 'ਨਲਕੇ ਦਾ ਪਾਣੀ ਪੀਣ ਵਾਲਾ ਲੰਗਰ ਦੇ ਅੰਦਰ ਨਾ ਆਵੇ' ਲਿਖੇ ਜਾਣ ਲੱਗੇ।

ਇਸ ਪ੍ਰਕਾਰ ਨਾਮਧਾਰੀ ਪੰਥ ਵਿਚ ਚੀਤਾ ਛੱਡਣ (ਪੇਸ਼ਾਬ ਕਰਨ) ਤੋਂ ਬਾਅਦ ਜਲ ਵਰਤਣ ਦੀ ਪਰੰਪਰਾ ਹੈ ਜਿਸ ਨਾਲ ਸਰੀਰ ਸਾਫ ਪਵਿੱਤਰ ਰਹਿੰਦਾ ਹੈ। ਰਹਿਤਨਾਮਾ ਭਾਈ ਚਉਪਾ ਸਿੰਘ ਛਿੱਬਰ ਵਿੱਚ ਇਸਦੀ ਪੁਸ਼ਟੀ ਇਸ ਪ੍ਰਕਾਰ ਹੁੰਦੀ ਹੈ, 'ਪੇਸ਼ਾਬ ਕਰਕੇ ਹੱਥ ਨਾ ਧੋਇ ਸੋ ਭੀ ਤਨਖਾਹੀਆ।'[45] ਇਸ ਅਸੂਲ ਨੂੰ ਨਾਮਧਾਰੀ ਪੰਥ ਨੇ ਅਮਲੀ ਜਾਮਾ ਪਹਿਨਾਇਆ, ਸਤਿਗੁਰੂ ਜਗਜੀਤ ਸਿੰਘ ਜੀ ਵਾਰ ਵਾਰ ਇਸ ਅਸੂਲ ਦੀ ਪਾਲਣਾ ਕਰਨ ਲਈ ਆਪਣੇ ਪ੍ਰਵਚਨਾਂ ਵਿੱਚ ਹੁਕਮ ਕਰਦੇ ਹਨ, ਜਿਵੇਂ ਕਿ[46] :

''ਜਦੋਂ ਚੀਤਾ (ਪਿਸ਼ਾਬ) ਛੱਡਣੈ ਉਦੋਂ ਜਲ ਵਰਤਣੈ ਨਾਲ। ਜੰਗਲ ਪਾਣੀ ਵੇਲੇ ਪਾਣੀ ਦਾ ਗੜਵਾ ਜ਼ਰੂਰ ਚਾਹੀਦੈ ਨਾਲ, ਆਪਣਾ ਗੜਵਾ ਲੈ ਕੇ ਉਹਦੇ ਨਾਲ ਜੰਗਲ ਜਾਣੈ। ਗੜਵਾ ਮਾਂਜਣੈ ਤੇ ਹੱਥ ਵੀ ਰੇਤੇ ਨਾਲ ਮਾਂਜਣੇ ਨੇ। ਅੱਜ ਕਲ ਨਾਮਧਾਰੀ ਵੀ ਸਾਬਣ ਨਾਲ ਹੱਥ ਮਾਜਣ ਲੱਗ ਪਏ ਨੇ, ਬਹੁਤ ਬੀਮਾਰੀ ਆ ਗਈ ਹੈ ਆਂਢ ਗੁਆਂਢ ਤੋਂ। ਆਂਹਦੇ ਨੇ 'ਪਰੋਸੀ ਕੇ ਜੋ ਹੂਆ ਤੂੰ ਆਪਣੇ ਭੀ ਜਾਨ।' ਉਹ ਸਾਡੇ ਆ ਗਿਐ। ਹੁਣ ਆਪਾਂ ਏਸ ਤਰ੍ਹਾਂ ਕਰੀਏ, ਜਿਸ ਤੋਂ ਉਹ ਸਮਝੇ ਕਿ ਪਰੋਸੀ ਕੇ ਜੋ ਹੁਆ ਤੂੰ ਆਪਣੇ ਭੀ ਜਾਨ, ਅਸੀਂ ਹੱਥ ਮਾਜਨ ਲਗ ਪਈਏ ਸਾਨੂੰ ਦੇਖ ਕੇ ਦੂਜੇ ਵੀ ਹੱਥ ਮਾਂਜਨ ਲਗ ਪੈਣ।'

## ਪੰਜ ਕਕਾਰਾਂ ਦੀ ਰਹਿਤ

1699 ਈ. ਦੇ ਵਿਸਾਖੀ ਦੇ ਇਤਿਹਾਸਕ ਦਿਹਾੜੇ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਉਹਨਾਂ ਨੂੰ ਪੰਜਾਂ ਪਿਆਰਿਆਂ ਦੀ ਸੰਗਿਆ ਦਿੱਤੀ ਅਤੇ ਖਾਲਸਾ ਪੰਥ ਦੀ ਸਾਜਨਾ ਕੀਤੀ ਸੀ। ਸਤਿਗੁਰੂ ਜੀ ਨੇ ਸਿਖ ਨੂੰ ਸਿੰਘ ਦਾ ਰੂਪ ਦਿੱਤਾ ਅਤੇ ਇਕ ਰਵਾਇਤ ਅਨੁਸਾਰ ਪੰਜ ਕਕਾਰ ਬਖਸ਼ੇ ਸਨ – ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰਾ। ਸਾਡੇ ਸਾਰੇ ਅਜੋਕੇ ਵਿਦਵਾਨ ਲਿਖਾਰੀ ਸਿੱਖ ਨੂੰ ਪੰਜ ਕਕਾਰਾਂ ਦੀ ਬਖਸ਼ਿਸ਼ ਸਤਿਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੀ ਗਈ ਮੰਨਦੇ ਹਨ ਪਰੰਤੂ ਜੇ ਅਸੀਂ ਮੁਢਲੇ ਇਤਿਹਾਸਕ ਸਰੋਤ ਵਾਚੀਏ ਤਾਂ ਇਹ ਰਵਾਇਤ ਅਤੇ ਇਤਿਹਾਸਕ ਤੱਥ ਗਲਤ ਸਾਬਤ ਹੋ ਜਾਂਦਾ ਹੈ। ਪਹਿਲਾਂ ਅਸੀਂ ਰਹਿਤਨਾਮਿਆਂ ਦੀਆਂ ਲਿਖਤਾਂ ਪਾਠਕਾਂ ਅੱਗੇ ਰੱਖ ਕੇ ਸਾਬਤ ਕਰਾਂਗੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿਰਫ਼ ਤਿੰਨ ਕਕਾਰ ਹੀ ਬਖਸ਼ੇ ਸਨ ਪੰਜ ਕਕਾਰ ਨਹੀਂ। ਪੰਜ ਕਕਾਰ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖ ਜਗਤ ਨੂੰ ਦੇਣ ਹੈ :

(ੳ) ਭਾਈ ਚਉਪਾ ਸਿੰਘ ਛਿੱਬਰ ਆਪਣੇ ਰਹਿਤਨਾਮੇ ਵਿੱਚ ਲਿਖਦਾ ਹੈ[47] : ''.....ਅਤੇ ਪੰਜਾਂ ਨਾਲਿ ਮੇਲ ਕਰੇ – ਕੱਛ, ਕਿਰਪਾਨ, ਕੇਸ, ਬਾਣੀ, ਸਾਧ ਸੰਗਤਿ। ਗੁਰੂ ਕਾ ਸਿਖ ਵਸ ਲਗਦੇ ਬਿਖਿਆ ਦਾ ਵਣਜ ਭੀ ਨਾ ਕਰੇ।''

ਉਪਰੋਕਤ ਲਿਖਤ ਵਿੱਚ ਕੱਛ, ਕਿਰਪਾਨ ਤੇ ਕੇਸਾਂ ਨੂੰ ਅਸੀਂ ਕਕਾਰ ਮੰਨ ਸਕਦੇ ਹਾਂ ਪਰੰਤੂ ਬਾਣੀ ਅਤੇ ਸਾਧ ਸੰਗਤਿ ਨੂੰ ਅਸੀਂ ਕਕਾਰਾਂ ਵਿੱਚ ਸ਼ਾਮਲ ਨਹੀਂ ਕਰ ਸਕਦੇ।

(ਅ) ਰਹਿਤਨਾਮਾ ਭਾਈ ਦਯਾ ਸਿੰਘ ਵਿੱਚ – ''ਕੱਛ ਬਿਨਾ ਨ ਰਹੈ, ਕਰਦ ਕੜਾ ਛਾਪ ਰਖੇ ਜੋ ਸਿਖ ਕੁਰਹਿਤ ਰਹੈ ਤੋ ਵਹ ਪ੍ਰਾਣਾਂਤ ਦੁਖੀ ਹੋਇ।''[48]

ਉਪਰੋਕਤ ਲਿਖਤ ਵਿੱਚ ਕੱਛ, ਕਰਦ ਅਤੇ ਕੜੇ ਨੂੰ ਸਿੱਖੀ ਕਕਾਰਾਂ ਵਿੱਚ ਸ਼ਾਮਲ ਕੀਤਾ ਹੈ ਅਤੇ ਕੇਸਾਂ ਨੂੰ ਕਕਾਰ ਨਹੀਂ ਮੰਨਿਆ ਹੈ।

(ੲ) ਰਹਿਤਨਾਮਾ ਭਾਈ ਦੇਸਾ ਸਿੰਘ ਵਿੱਚ ਲਿਖਿਆ ਹੈ[49] :

ਚਾਰ ਘੜੀ ਜਬ ਦਿਵਸ ਰਹਾਈ। ਪੰਜ ਇਸਨਾਨਾ ਪੁਨਹ ਕਰਾਈ
ਕੰਘਾ ਕਰਦ ਦਸਤਾਰ ਸਜਾਵੈ। ਇਹੀ ਰਹਤ ਸਿੰਘਨ ਸੋ ਭਾਵੈ (68)

ਉਪਰੋਕਤ ਹਵਾਲੇ ਵਿੱਚ ਕੰਘਾ, ਕਰਦ ਅਤੇ ਦਸਤਾਰ ਨੂੰ ਕਕਾਰ ਦੱਸਿਆ ਹੈ ਅਤੇ ਇਹੋ ਹੀ ਗੁਰਸਿਖਾਂ ਨੂੰ ਧਾਰਨ ਕਰਨ ਲਈ ਆਖਿਆ ਹੈ।

(ਸ) ਸਰਬ ਲੋਹ ਗਰੰਥ ਕਾ ਹਵਾਲਾ – ਇਸ ਗ੍ਰੰਥ ਨੂੰ ਦਸਮ ਪਾਤਸ਼ਾਹ ਜੀ ਦੀ ਰਚਨਾ ਮੰਨਿਆ ਜਾਂਦਾ ਹੈ ਪਰੰਤੂ ਐਸਾ ਹੈ ਨਹੀਂ। ਇਹ ਗ੍ਰੰਥ ਕਿਸੇ ਗੁਰੂ ਪ੍ਰੇਮੀ ਦੀ ਰਚਨਾ ਹੈ। ਉਸ ਵਿੱਚ ਕਕਾਰਾਂ ਬਾਰੇ ਲਿਖਿਆ ਹੈ[50] :

ਧਰਮ ਪੰਥ ਖਾਲਸ ਪ੍ਰਚੁਰ ਭਯੋ ਸਤਿ ਸਰੂਪ ਪੁੰਨ ਰੂਪ ਜਏ
ਕੱਛ ਕ੍ਰਿਪਾਨ ਕੇਸ ਤ੍ਰੈ ਮੁਦ੍ਰਾ ਗੁਰ ਭਗਤਾਂ ਰਾਮਦਾਸ ਭਏ (367)

ਅਸੁ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸਰੂਪ ਮਹਾਨੰ
ਗੁਰ ਉਪਦੇਸ ਸਿਖਨ ਪ੍ਰਤਿ ਭਾਖਨ, ਮੁਦ੍ਰਾ ਤ੍ਰੈ ਕੱਛ, ਕੇਸ, ਕ੍ਰਿਪਾਨੇ
ਤਾਂ ਕੀ ਰਹਿਨ ਸ੍ਰੁਤਯੋਕਿਤ ਭਾਖਤ, ਦਸ ਗ੍ਰਾਹਯ ਖਾਲਸ ਪ੍ਰਧਾਨੰ
ਦਯਾ, ਦਾਨ, ਰੁ ਛਮਾ ਸਨਾਨੇ, ਸੀਲ, ਸੁਚ, ਸਤਯੰ, ਸੰਭਾਨੰ
ਸਾਧਨ ਸਿੰਘ ਸੂਰ ਭਗਤਿ ਮਾਨੰ, ਦਸ ਗ੍ਰਾਹਯ ਆਸ ਦਿਕ ਪ੍ਰਮਾਨੰ (514)

(ਹ) ਭਾਈ ਕਾਹਨ ਸਿੰਘ ਨਾਭਾ ਦੀ ਗਵਾਹੀ :

ਭਾਈ ਕਾਹਨ ਸਿੰਘ ਨਾਭਾ ਪੁਸਤਕ ਗੁਰਮਤ ਮਾਰਤੰਡ (ਭਾਗ ਦੂਜਾ) ਵਿੱਚ ਤ੍ਰੈ ਮੁਦ੍ਰਾ ਸਿਰਲੇਖ ਹੇਠ ਲਿਖਦੇ ਹਨ[51] :

## ਤ੍ਰੈ ਮੁਦ੍ਰਾ

ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਨੇ 1 ਵੈਸਾਖ ਸੰਮਤ 1756 ਨੂੰ ਕੇਸ ਗੜ੍ਹ ਜਦ ਅੰਮ੍ਰਿਤ ਛਕਾਇਆ, ਤਦ ਰਹਤ ਤ੍ਰੈ ਮੁਦ੍ਰਾ (ਕੇਸ, ਕ੍ਰਿਪਾਨ, ਕੱਛ) ਦੀ ਦਸੀ ਜੇਹਾ ਕਿ ਪੁਰਾਣੇ ਗ੍ਰੰਥਾਂ ਤੋਂ ਮਾਲੂਮ ਹੁੰਦਾ ਹੈ।

## (496) ਸਰਬ ਲੋਹ

ਸਤਿਗੁਰੁ ਕੋ ਉਪਦੇਸ ਸਿੰਖਨ ਪ੍ਰਤਿ ਭਾ,
ਤ੍ਰੈ ਮੁਦ੍ਰਾ ਕੱਛ ਕੇਸ ਕਿਰਪਾਨੰ।
ਕੱਛ ਕੇਸ ਕ੍ਰਿਪਾਨ ਤ੍ਰੈ ਮੁਦ੍ਰਾ ਗੁਰ ਭਗਤਾ ਰਾਮਦਾਸ ਭਏ।

## ਗੁਰ ਪ੍ਰਤਾਪ ਸੂਰਜ, ਰੁਤ 3 ਅਸੂ 20

ਕੇਸ ਕੱਛ ਕਰਦ ਗੁਰੂ ਕੀ ਤੀਨ ਮੁਦ੍ਰਾ ਇਹ,
ਪਾਸ ਤੇ ਨ ਦੂਰਿ ਕਰੋ ਸਦਾ ਅੰਗ ਸੰਗ ਧਰਿ (9)

## ਗੁਰ ਪਦ ਪ੍ਰੇਮ ਪ੍ਰਕਾਸ

ਨਿਯਮ ਕੱਛ ਅਰੁ ਕੇਸ ਕਰਦ ਕੋ ਰਾਖੋ ਅਦਬ ਸੂਰੂ ਕੀ।
ਕੇਸ ਵਿਸ਼ੇਸ਼ ਸਭਨ ਤੇ ਜਾਨੋ ਯਹ ਤ੍ਰੈ ਮੁਦ੍ਰਾ ਮੇਰੀ।

"....ਪੁਰਾਣੇ ਗ੍ਰੰਥਾਂ ਅਤੇ ਇਤਿਹਾਸ ਦੀ ਖੋਜ ਦਾ ਸਿੱਟਾ ਇਹ ਹੈ ਕਿ ਜੋ ਸਿੰਘ ਕੇਸ, ਕ੍ਰਿਪਾਨ, ਕੱਛ ਦੀ ਰਹਤ ਨਹੀਂ ਰੱਖਦਾ ਉਹ ਮਨਮਤੀਆ ਹੈ। ਜੋ ਕੇਸ ਬਹੁਤ ਥੋੜ੍ਹੇ ਹੋਣ ਕਰਕੇ ਜਾਂ ਗੰਜ ਦੇ ਕਾਰਨ ਕੰਘਾ ਨਹੀਂ ਰੱਖਦਾ ਅਥਵਾ ਕੜਾ ਰੱਖਣ ਵਿੱਚ ਆਲਸੀ ਹੈ, ਉਹ ਤਨਖਾਹੀਆ ਨਹੀਂ ਤਿਨ ਕਕਾਰ ਲਾਜ਼ਮੀ ਅਤੇ ਦੋ ਅਖਤਿਆਰੀ ਹਨ।"

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਸਤਿਗੁਰੂ ਗੋਬਿੰਦ ਸਿੰਘ ਨੇ ਸਿਰਫ ਤਿੰਨ ਕਕਾਰ ਹੀ ਸਿੱਖਾਂ ਨੂੰ ਬਖਸ਼ੇ ਸਨ ਤਾਂ ਫਿਰ ਇਹ ਗਿਣਤੀ ਪੰਜ ਤੱਕ ਕਿਵੇਂ ਪਹੁੰਚ ਗਈ ? ਅਸਲ ਵਿੱਚ ਪੰਜ ਕਕਾਰ ਦੀ ਗਿਣਤੀ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਿਸਚਤ ਕਰਨ ਦੀ ਕੋਸ਼ਿਸ਼ ਨਵੰਬਰ 1932 ਈ. ਵਿੱਚ ਪਹਿਲੀ ਵਾਰ ਹੋਈ। ਡਾਕਟਰ ਭਾਈ ਜੋਧ ਸਿੰਘ ਜੀ ਨੇ 1932 ਵਿੱਚ ਪ੍ਰਕਾਸ਼ਤ ਕਰਵਾਈ ਪੁਸਤਕ 'ਗੁਰਮਤਿ ਨਿਰਣਯ' ਵਿੱਚ ਇਕ ਗੁੰਮਨਾਮ ਕਵੀ ਦਾ ਲਿਖਿਆ ਇਕ ਫਾਰਸੀ ਦਾ ਸ਼ਿਅਰ ਜੋ ਦਸਮ ਪਾਤਸ਼ਾਹ ਜੀ ਨਾਲ ਜੋੜਿਆ ਗਿਆ ਅਤੇ ਦਸਮ ਗੁਰੂ ਕ੍ਰਿਤ ਦੱਸਿਆ ਗਿਆ, ਇਸ ਪ੍ਰਕਾਰ ਸੀ[52] :

ਨਸ਼ਾਨਿ ਸਿਖੀ ਈ ਪੰਜ ਹਰਫ਼ ਕਾਫ਼।
ਹਰਗਿਜ ਨ ਬਾਸਦ ਈ ਪੰਜ ਮੁਆਫ਼।
ਕੜਾ, ਕਰਦੇ, ਕਾਛ, ਕੰਘਾ, ਬਿਦਾਨ।
ਬਿਲਾ ਕੇਸ ਹੇਚ ਹਸਤ ਜੁਮਲਾ ਨਿਸ਼ਾਨ।

ਭਾਈ ਸਾਹਿਬ ਨੇ ਉਪਰੋਕਤ ਲਿਖਤ ਨੂੰ ਦਸਮ ਗ੍ਰੰਥ ਸਾਹਿਬ ਦੀ ਇਕ ਹੱਥ ਲਿਖਤ ਬੀੜ ਵਿੱਚ ਦਰਜ ਦੱਸਿਆ ਹੈ ਜੋ ਮਹਾਰਾਜਾ ਜੀਂਦ ਪਾਸ ਹੈ ਪਰੰਤੂ ਉਹ ਦਸਮ ਗੁਰੂ ਕ੍ਰਿਤ ਨਹੀਂ ਹੈ।

## ਰਣਧੀਰ ਸਿੰਘ-ਸਿੱਖ ਹਿਸਟਰੀ ਸੋਸਾਇਟੀ ਦੇ ਵਿਚਾਰ

ਰਣਧੀਰ ਸਿੰਘ ਰਿਸਰਚ ਸਕਾਲਰ ਜਿਨ੍ਹਾਂ ਨੇ ਪ੍ਰੇਮ ਸੁਮਾਰਗ ਗ੍ਰੰਥ ਦੀ ਭੂਮਿਕਾ ਜੋ ਪਹਿਲੀ ਵਾਰ ਇਕ ਲੇਖ ਦੇ ਰੂਪ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਹੋਂਦ ਵਿੱਚ ਆਈ ਸਿੱਖ ਹਿਸਟਰੀ ਸੋਸਾਇਟੀ-ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਕੀਤੇ ਜਾਂਦੇ 'ਇਤਿਹਾਸ ਪੱਤਰ' ਸੈਂਚੀ 3, ਅੰਕ 1, 1951 ਈਸਵੀ ਵਿੱਚ ਪ੍ਰੋਫੈਸਰ ਸਰਮੁਖ ਸਿੰਘ ਅਮੋਲ ਦੀ ਸੰਪਾਦਨਾ ਹੇਠ ਛਪਿਆ ਸੀ।[53] ਉਸ ਵਿੱਚ ਰਣਧੀਰ ਸਿੰਘ ਜੀ, ਪ੍ਰੋਫੈਸਰ ਗੰਡਾ ਸਿੰਘ ਦੀ ਲਿਖਤ ਦਾ ਹਵਾਲਾ ਦੇਂਦੇ ਹੋਏ ਲਿਖਦੇ ਹਨ :

"ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਦੱਸ ਕੇ ਪੇਸ਼ ਕੀਤਾ ਹੈ। ਇਹ ਛੰਦ ਉਨ੍ਹਾਂ ਕਿਥੋਂ ਪ੍ਰਾਪਤਿ ਕੀਤਾ ? ਕੁਝ ਨਹੀਂ ਦੱਸਿਆ।'ਪ੍ਰੋਫੈਸਰ ਗੰਡਾ ਸਿੰਘ ਜੀ, 'ਸਕੱਤਰ' 'ਸਿੱਖ ਹਿਸਟਰੀ ਸੋਸਾਇਟੀ' ਨੇ ਭੀ ਇਹ ਛੰਦ 'ਮਾਖਜਿ ਤ੍ਵਾਰੀਖਿ ਸਿਖਾਂ' (ਫਾਰਸੀ) ਵਿੱਚ 'ਸਰਬ ਲੋਹ' ਗ੍ਰੰਥ ਦੇ ਕਿਸੀ ਲਿਖਤੀ ਸੈਂਚ ਦਾ ਹਵਾਲਾ ਦੇ ਕੇ ਲਿਖਿਆ ਹੈ। ਸੰਗਰੂਰ ਸ਼ਹਿਰ ਵਿੱਚ ਸੁਰੱਖਿਅਤ ਇਕ ਲਿਖਤੀ ਸੈਂਚੇ ਤੇ ਲਿਖਿਆ ਭੀ ਦੱਸਿਆ ਜਾਂਦਾ ਹੈ। ਸੋ ਜਿਸ ਤਰ੍ਹਾਂ ਇਹ ਛੰਦਾ ਭੀ। ਪਰ ਇਹ ਮਨੌਤੀ ਦਰੁਸਤ ਨਹੀਂ। ਫਿਰ, ਇਹ ਛੰਦ ਇਸ ਗ੍ਰੰਥ ਦਾ ਅੰਸ਼ ਭੀ ਨਹੀਂ, ਸਿਰਫ਼ ਕਿਸੇ ਸੱਜਨ ਨੇ, ਯਾਦਗੀਰੀ ਵਾਸਤੇ ਸੈਂਚੇ ਦੇ ਵਾਧੂ ਪੱਤਰੇ ਲਿਖ ਲਿਆ ਇ।"

## ਭਾਈ ਕਾਹਨ ਸਿੰਘ ਨਾਭਾ ਦੀ ਗਵਾਹੀ[54]

ਭਾਈ ਕਾਹਨ ਸਿੰਘ ਨਾਭਾ ਜੀ ਵੀ ਉਪਰੋਕਤ ਫਾਰਸੀ ਵਿੱਚ ਰਚੀਆਂ ਲਾਈਨਾਂ ਨੂੰ ਗੁਰੂ ਕ੍ਰਿਤ ਨਾ ਮੰਨਦੇ ਹੋਏ ਲਿਖਦੇ ਹਨ :

'ਕਿਸੇ ਪ੍ਰੇਮੀ ਨੇ ਲਿਖਿਆ ਹੈ ਕਿ ਰਿਆਸਤ ਜੀਂਦ (ਸੰਗਰੂਰ) ਵਿੱਚ ਸਰਕਾਰੀ ਗੁਰਦੁਆਰੇ ਦਸਮ ਗ੍ਰੰਥ ਦੀ ਇਕ ਬੀੜ ਹੈ, ਜਿਸ ਵਿੱਚ ਇਹ ਪਾਠ ਹੈ :

'ਨਿਸ਼ਾਨੇ ਸਿਖੀ ਈ ਪੰਜ ਹਰਫਿ ਕਾਫ।
ਹਰਗਿਜ ਬਾਸਦ ਈ ਪੰਜ ਮੁਆਫ।'

ਪਰ ਸੰਗਰੂਰ ਜਾ ਗੁਰਦੁਆਰੇ ਅਤੇ ਪੁਸਤਕਾਲਯ ਵੇਖਣ ਤੋਂ ਅਰ ਪੁਰਾਣੇ ਗ੍ਰੰਥੀਆਂ ਤੋਂ ਨਿਰਣਯ ਕਰਨ ਤੋਂ ਇਹ ਗੱਲ ਗੱਪ ਪ੍ਰਤੀਤ ਹੋਈ।

## ਪ੍ਰੋ. ਪਿਆਰਾ ਸਿੰਘ ਪਦਮ ਦੇ ਵਿਚਾਰ[55]

ਪ੍ਰੋ. ਪਿਆਰਾ ਸਿੰਘ ਪਦਮ ਜੀ ਉਪਰੋਕਤ ਸ਼ਿਅਰ ਨੂੰ ਗੁਰੂ ਕ੍ਰਿਤ ਮੰਨਣ ਤੋਂ ਇਨਕਾਰ ਕਰਦੇ ਹੋਏ ਲਿਖਦੇ ਹਨ :

'ਭਾਈ ਜੋਧ ਸਿੰਘ ਜੀ ਨੇ 'ਗੁਰਮਤ ਨਿਰਣਯ' 1932 ਵਿੱਚ ਲਿਖਿਆ ਹੈ ਕਿ ਇਹ ਮਹਾਰਾਜ ਜੀਂਦ ਪਾਸ ਪਈ ਦਸਮ ਗ੍ਰੰਥ ਦੀ ਬੀੜ ਵਿੱਚ ਦਰਜ ਹੈ ਪਰ ਗੱਲ ਇਹ ਨਹੀਂ। ਨ ਇਹ ਇਸ ਬੀੜ ਵਿੱਚ ਲਿਖਿਆ ਸੀ ਤੇ ਨਾ ਹੀ ਦਸਮ ਗ੍ਰੰਥ ਦੀ ਕਿਸੇ ਹੋਰ ਪੋਥੀ ਵਿੱਚ। ਜੈਸਾ ਕਿ ਮੈਨੂੰ ਸੁਰਗਵਾਸੀ ਗਿਆਨੀ ਪ੍ਰਾਕਰਮ ਸਿੰਘ ਜੀ ਸੰਗਰੂਰ ਵਾਲਿਆਂ ਦੱਸਿਆ ਸੀ ਕਿ ਇਹ ਇਕ ਕਾਗਜ਼ ਦੇ ਟੁਕੜੇ ਤੇ ਲਿਖਿਆ ਸ਼ਿਅਰ ਸੀ ਜੋ ਕਿ ਇਸ ਦਸਮ ਗ੍ਰੰਥ ਵਿੱਚ ਹੋਂਦ ਦੇ ਤੌਰ ਤੇ ਰਖਿਆ ਹੋਇਆ ਸੀ। ਪਿਛੋਂ ਇਹ ਕਿਧਰੇ ਡਿੱਗ ਪਿਆ ਜਾਂ ਕਿਸੇ ਕੱਢ ਲਿਆ।'

ਉਪਰੋਕਤ ਵਿਦਵਾਨਾਂ ਦੀਆਂ ਲਿਖਤਾਂ ਦੇ ਹਵਾਲਿਆਂ ਤੋਂ ਸਿੱਧ ਹੋ ਜਾਂਦਾ ਹੈ ਕਿ ਪੰਜ ਕਕਾਰਾਂ ਵਾਲੀ ਫਾਰਸੀ ਦੀ ਲਿਖਤ ਨਾ ਤਾਂ ਦਸਮ ਗੁਰੂ ਕ੍ਰਿਤ ਹੈ ਅਤੇ ਨਾ ਹੀ ਸਤਿਗੁਰਾਂ ਦੀ ਉਸਨੂੰ ਕੋਈ ਸਵੀਕ੍ਰਿਤੀ ਹੈ ਅਤੇ ਦਸਮ ਗੁਰੂ ਜੀ ਨੇ ਸਿਰਫ਼ ਤਿੰਨ ਕਕਾਰ ਹੀ ਗੁਰਸਿੱਖਾਂ ਨੂੰ ਬਖਸ਼ੇ ਸਨ। ਪੰਜਾਂ ਕਕਾਰਾਂ ਦੀ ਰਹਿਤ ਲਗਭਗ 150 ਸਾਲਾਂ ਬਾਅਦ ਜਦੋਂ 1857 ਈ. ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਦੀ ਸਾਜਨਾ ਕੀਤੀ ਤਾਂ ਗੁਰਸਿੱਖਾਂ ਨੂੰ ਬਖਸ਼ੇ ਸਨ। ਇਸ ਤੋਂ ਪਹਿਲਾਂ ਪੰਜ ਕਕਾਰ ਦੀ ਰਹਿਤ ਇਤਿਹਾਸਕ ਗ੍ਰੰਥਾਂ ਦੇ ਹਵਾਲਿਆਂ ਅਨੁਸਾਰ ਕਿਸੇ ਸਿੱਖ ਨੇ ਪ੍ਰਵਾਨ ਨਹੀਂ ਸੀ ਕੀਤੀ। ਸੰਤ ਸੰਤੋਖ ਬਾਹੋਵਾਲ ਗ੍ਰੰਥ 'ਸਤਿਗੁਰੂ ਬਿਲਾਸ' (ਭਾਗ ਪਹਿਲਾ) ਵਿੱਚ ਲਿਖਦੇ ਹਨ[56] :

'ਸਤਿਗੁਰੂ ਰਾਮ ਸਿੰਘ ਜੀ ਇਕੋ ਨਾਮ ਦਿੱਤਾ ਤੇ ਇਕੋ ਰੀਤੀ ਇਸਤਰੀ ਪੁਰਖ ਦੀ ਕੀਤੀ ਹੈ। ਜਨਾਨੇ ਸਰੀਰਾਂ ਕੋ ਅੱਗੇ ਕਛਹਿਰੇ ਕਿਸੇ ਨਹੀਂ ਪਵਾਏ, ਏਸ ਬਾਰ੍ਹਵੇਂ ਗੁਰੂ ਜੀ ਪਵਾਏ ਹੈਨ। ਨਵਾਂ ਹੀ ਪੰਥ ਤੇ ਨਵੀਂ ਹੀ ਰੀਤੀ। ਪੁਰਾਣੀ ਸਫ਼ ਉਠਾਇ ਕੇ ਨਵੀਂ ਸਫ਼ ਵਿਛਾਇ ਦਿੱਤੀ ਹੈ। ਦੋਨੋਂ ਹੀ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਕੀ ਬਾਣੀ ਪੜ੍ਹਨੀ। ਪੰਜ ਕੱਕੇ ਹਮੇਸ਼ਾ ਤਿਆਰ-ਬਰ-ਤਿਆਰ ਰੱਖਣੇ।'

ਉਪਰੋਕਤ ਲਿਖਤ ਵਿੱਚ 'ਪੰਜ ਕੱਕੇ ਹਮੇਸ਼ਾ ਤਿਆਰ-ਬਰ-ਤਿਆਰ ਰੱਖਣੇ' ਲਾਈਨ ਸਾਡੇ ਮੱਤ ਦੀ ਪ੍ਰੋੜ੍ਹਤਾ ਕਰਦੀ ਹੈ ਕਿਉਂਕਿ ਇਸ ਤੋਂ ਪਹਿਲਾਂ ਕਿਧਰੇ ਪੰਜ ਕੱਕੇ ਭਾਵ ਪੰਜ ਕਕਾਰਾਂ ਦਾ ਜਿਕਰ ਗ੍ਰੰਥਾਂ ਵਿੱਚ ਨਹੀਂ ਆਇਆ ਹੈ। ਇਸ ਪ੍ਰਤੀ 1975 ਈਸਵੀ ਵਿੱਚ ਚੰਡੀਗੜ੍ਹ ਤੋਂ ਪ੍ਰਕਾਸ਼ਤ ਹੋਣ ਵਾਲਾ 'ਜੀਵਨ ਪ੍ਰੀਤੀ' (ਪੰਜਾਬੀ ਮਾਸਕ) ਦੇ ਅੰਕ 'ਸਾਡੇ ਕਕਾਰ ਤੇ ਗ੍ਰੰਥ' ਵਿਚੋਂ ਸਾਡੇ ਮੱਤ ਦੀ ਪੁਸ਼ਟੀ ਹੋ ਜਾਂਦੀ ਹੈ[57] :

''ਕਿਸੇ ਰਹਿਤਨਾਮੇ ਵਿੱਚ ਵੀ ਕਕਾਰਾਂ ਦਾ ਪੂਰਾ ਵਰਣਨ ਨਹੀਂ ਅਤੇ ਜਿਨ੍ਹਾਂ ਵਿੱਚ ਥੋੜ੍ਹਾਂ ਬਹੁਤਾ ਹੈ ਉਨ੍ਹਾਂ ਅਨੁਸਾਰ ਦਸਮੇਸ਼ ਜੀ ਨੇ ਖਾਲਸਾ ਪੰਥ ਦੀ ਸਾਜਨਾ ਸਮੇਂ ਤਿੰਨ (ਤ੍ਰੈ ਮੁਦ੍ਰਾ) ਅਥਵਾ ਕੇਸ, ਕ੍ਰਿਪਾਨ ਤੇ ਕਛਾ ਨੀਯਤ ਕੀਤੇ ਸਨ ਅਤੇ ਬਾਕੀ ਦੋ ਕੜਾ ਤੇ ਕੰਘਾ ਲਗਭਗ 150 ਸਾਲ ਮਗਰੋਂ ਸ਼ਾਮਲ ਕਰ ਲਏ ਗਏ ਹਨ। ਇਸਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਜੀ ਨੇ 'ਗੁਰਮਤਿ ਮਾਰਤੰਡ' ਨਾਮੀ ਪੁਸਤਕ ਜੋ ਖੁਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਫਿਰ ਛਪੀ ਹੈ ਤੇ ਜਿਸ ਉਤੇ ਕਮੇਟੀ ਦੀ ਮੋਹਰ ਉਕਰੀ ਹੋਈ ਹੈ ਅਤੇ ਦੂਜੇ ਪੁਰਾਣੇ ਰਹਿਤਨਾਮਿਆਂ ਤੋਂ ਹੁੰਦੀ ਹੈ। ਸਰਦਾਰ ਰਣਧੀਰ ਸਿੰਘ, ਰਿਸਰਚ ਸਕਾਲਰ, ਸੰਪਾਦਕ 'ਪ੍ਰੇਮ ਸੁਮਾਰਗ' ਨੇ ਵੀ ਇਹ ਹੀ ਲਿਖਿਆ ਹੈ।

ਅਸੀਂ ਪੜ੍ਹਦੇ ਤਿੰਨ ਕਕਾਰਾਂ ਹਾਂ ਅਤੇ ਸੁਣਦੇ ਪੰਜ ਹਾਂ। ਕੀ ਸ਼੍ਰੋ.ਗੁ.ਪ੍ਰ.ਕਮੇਟੀ, ਕੋਈ ਫੈਡਰੇਸ਼ਨ, ਦੀਵਾਨ ਜਾਂ ਕੋਈ ਹੋਰ ਸਭਾ ਸੁਸਾਇਟੀ ਇਹ ਦੱਸ ਸਕਦੀ ਹੈ ਕਿ ਪੰਜ ਕਕਾਰ ਦਾ ਵੇਰਵਾ ਕਿਹੜੇ ਪੁਰਾਣੇ ਰਹਿਤਨਾਮੇ ਜਾਂ ਗ੍ਰੰਥ ਵਿੱਚ ਮਿਲ ਸਕਦਾ ਹੈ।

ਉਪਰੋਕਤ ਲਿਖਤ ਵਿਚੋਂ ''....ਬਾਕੀ ਦੋ ਕੜਾ ਤੇ ਕੰਘਾ ਲਗਭਗ 150 ਸਾਲ ਮਗਰੋਂ ਸ਼ਾਮਲ ਕਰ ਲਏ ਗਏ ਹਨ....।'' ਸਾਡੇ ਮੱਤ ਦੀ ਪੁਸ਼ਟੀ ਕਰਦਾ ਹੈ ਕਿਉਂਕਿ ਦਸਮ ਗੁਰੂ ਜੀ ਵਲੋਂ 1699 ਈ. ਵਿੱਚ ਪੰਥ ਖਾਲਸਾ ਦੀ ਸਾਜਨਾ ਹੋਈ ਸੀ, ਉਸ ਵਿੱਚ ਲਗਭਗ 150 ਸਾਲ 1699+150=1849 ਭਾਵ ਲਗਭਗ 1857 ਈ. ਤੱਕ ਉਪਰੋਕਤ ਗਵਾਹੀ ਪਹੁੰਚ ਜਾਂਦੀ ਹੈ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਦੀ ਹੋਂਦ ਪ੍ਰਗਟ ਕੀਤੀ ਸੀ। (ਚਲਦਾ)

ਫੁਟ ਨੋਟ ਅਤੇ ਟਿਪਣੀਆਂ :

37 ਹਰਵਿੰਦਰ ਸਿੰਘ ਹੰਸਪਾਲ : ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪੰਨਾ 96
38 ਹਰਵਿੰਦਰ ਸਿੰਘ ਹੰਸਪਾਲ, ਉਹੀ ਪੰਨਾ 99
39 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 54
40 ਜਸਵਿੰਦਰ ਸਿੰਘ : ਹੁਕਮਨਾਮੇ, ਪੰਨਾ 100
41 ਜਸਵਿੰਦਰ ਸਿੰਘ, ਉਹੀ ਪੰਨਾ 100
42 ਸਿੱਖ ਇਤਿਹਾਸ ਦੇ ਚੋਣਵੇਂ ਪ੍ਰਸ਼ਨ-ਉਤਰ, ਪੰਨਾ 64
43 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 94
44 ਜਸਵਿੰਦਰ ਸਿੰਘ (ਸੰਪਾਦਕ) ਸਤਿਗੁਰੂ ਬਿਲਾਸ (ਪਹਿਲਾ ਹਿੱਸਾ) ਪੰਨਾ 207
45 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 115
46 ਹਰਵਿੰਦਰ ਸਿੰਘ ਹੰਸਪਾਲ : ਪ੍ਰਵਚਨ, ਪੰਨਾ 89
47 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 83
48 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 76
49 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 151
50 ਪ੍ਰੋ. ਪਿਆਰਾ ਸਿੰਘ ਪਦਮ, ਉਹੀ ਪੰਨਾ 168 ਤੋਂ 169
51 ਭਾਈ ਕਾਹਨ ਸਿੰਘ ਨਾਭਾ : ਗੁਰਮਤ ਮਾਰਤੰਡ (ਭਾਗ ਦੂਜਾ) ਪੰਨਾ 564-565
52 ਡਾ. ਭਾਈ ਜੋਧ ਸਿੰਘ : ਗੁਰਮਤ ਨਿਰਣਯ, ਪੰਨਾ 303
53 ਰਣਧੀਰ ਸਿੰਘ : ਗ੍ਰੰਥ ਪ੍ਰੇਮ ਸੁਮਾਰਗ ਜਾਣ-ਪਛਾਣ, ਇਤਿਹਾਸਕ ਪੱਤਰ 1951 ਈ. ਪੰਨਾ 31
54 ਭਾਈ ਕਾਹਨ ਸਿੰਘ ਨਾਭਾ, ਉਹੀ ਪੰਨਾ 565
55 ਪ੍ਰੋ. ਪਿਆਰਾ ਸਿੰਘ, ਉਹੀ ਪੰਨਾ 34
56 ਜਸਵਿੰਦਰ ਸਿੰਘ (ਸੰਪਾਦਕ) ਸਤਿਗੁਰੂ ਬਿਲਾਸ (ਪਹਿਲਾ ਹਿੱਸਾ) ਪੰਨਾ 238
57 ਪ੍ਰੀਤਮ ਸਿੰਘ ਚਾਹਿਲ : ਜੀਵਨ ਪ੍ਰੀਤੀ (ਮਾਸਕ) ਦਾ ਵਿਸ਼ੇਸ਼ ਕਕਾਰ ਅੰਕ ਕ੍ਰਿਤ ਸੰਤੋਖ ਸਿੰਘ, ਭੂਮਿਕਾ ਦਾ ਪੰਨਾ 2, ਨਵੰਬਰ 1975

## ਸ਼ਾਇਰ ਰਘਬੀਰ ਸਿੰਘ ਦੀ ਕਾਵਿ-ਪੁਸਤਕ 'ਜੀਵਤ ਰਹੋ' ਪ੍ਰਕਾਸ਼ਮਾਨ

ਨਵੀਂ ਦਿੱਲੀ: ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਦੀ ਇਕ ਵਿਸ਼ੇਸ਼ ਸਾਹਿਤਕ ਇਕੱਤਰਤਾ ਵਿਚ ਨਵੇਂ ਉਭਰ ਰਹੇ ਸ਼ਾਇਰ ਰਘਬੀਰ ਸਿੰਘ ਦੀ ਪਲੇਠੀ ਕਾਵਿ-ਪੁਸਤਕ 'ਜੀਵਤ ਰਹੋ' ਵਿਧੀਵਤ ਪ੍ਰਕਾਸ਼ਮਾਨ ਕੀਤੀ ਗਈ। ਇਸ ਸਮਾਗਮ ਦੇ ਮੁਖ ਮਹਿਮਾਨ ਨਾਮਵਰ ਪੰਜਾਬੀ ਸ਼ਾਇਰ ਸ੍ਰ. ਅਮਰਜੀਤ ਸਿੰਘ ਅਮਰ ਸਨ ਅਤੇ ਜਨਾਬ ਸੀਮਾਬ ਸੁਲਤਾਨਪੁਰੀ ਅਤੇ ਸ੍ਰੀ ਸਰਬ ਸ਼ਕਤੀਮਾਨ ਨੇ ਇਸ ਸਮਾਗਮ ਵਿਚ ਵਿਸ਼ੇਸ਼ ਮਹਿਮਾਨਾਂ ਦੀ ਭੂਮਿਕਾ ਨਿਭਾਈ। ਇਸ ਪੁਸਤਕ ਉਪਰ ਸ਼ਾਇਰ ਹਰਭਜਨ ਸਿੰਘ ਸਹਿਗਲ ਤੇ ਡਾ. ਪ੍ਰਿਥਵੀ ਰਾਜ ਥਾਪਰ ਨੇ ਆਪੋ ਆਪਣੇ ਵਿਚਾਰ ਪੇਸ਼ ਕੀਤੇ ਅਤੇ ਸੰਬੰਧਤ ਸ਼ਾਇਰ ਲੋੜੀਂਦੇ ਸੁਝਾਅ ਵੀ ਦਿੱਤੇ। ਡਾ. ਮਨਜੀਤ ਸਿੰਘ ਨੇ ਇਸ ਕਾਵਿ-ਪੁਸਤਕ ਨੂੰ ਦਾਰਸ਼ਨਿਕ ਪਿੱਠਭੂਮੀ ਵਾਲੀ ਕਾਵਿ-ਪੁਸਤਕ ਸਾਬਿਤ ਕੀਤਾ। ਡਾ. ਥਾਪਰ ਤੇ ਸਹਿਗਲ ਨੇ ਸ਼ਾਇਰ ਰਘਬੀਰ ਸਿੰਘ ਨੂੰ ਵਧਾਈ ਵੀ ਦਿੱਤੀ ਅਤੇ ਕੁਝ ਸੁਝਾਅ ਵੀ ਦਿੱਤੇ। 'ਜੀਵਤ ਰਹੋ' ਪੁਸਤਕ ਨੂੰ ਸ਼ਾਇਰ ਅਮਰ, ਹਰਭਜਨ ਸਿੰਘ ਨਿਰਦੋਸ਼, ਸਰਵ ਸ਼ਕਤੀਮਾਨ, ਸਹਿਗਲ, ਬੈਰੀ, ਡਾ. ਥਾਪਰ ਤੇ ਡਾ. ਮਨਜੀਤ ਸਿੰਘ ਨੇ ਸਾਂਝੇ ਤੌਰ ਤੇ ਵਿਧੀਵਤ ਪ੍ਰਕਾਸ਼ਮਾਨ ਕੀਤਾ। ਇਸ ਮੌਕੇ ਵੱਡੀ ਗਿਣਤੀ ਵਿਚ ਲੇਖਕਾਂ ਨੇ ਹਾਜ਼ਰੀ ਭਰੀ ਅਤੇ ਸੰਬੰਧਤ ਸ਼ਾਇਰ ਨੂੰ ਵਧਾਈਆਂ ਦਿੱਤੀਆਂ। ਇਸ ਮੌਕੇ, ਡਾ. ਹਰਚਰਨ ਕੌਰ ਨੇ 'ਸੱਦਾ' ਨਾਮਕ ਲੰਮੀ ਕਵਿਤਾ ਸੁਣਾਈ ਅਤੇ ਕਰਤਾਰ ਦਰਸ ਨੇ ਗ਼ਜ਼ਲਾਂ ਸੁਣਾ ਕੇ ਹਾਜ਼ਰੀ ਭਰੀ। ਸ਼ਾਇਰ ਸੈਂਭੀ ਹਰਭਜਨ ਸਿੰਘ 'ਰਤਨ' ਨੇ 'ਉਦਾਸੀ', ਜਗਜੀਤ ਕੌਰ ਭੋਲੀ ਨੇ 'ਮਾਂ-ਬੋਲੀ ਪੰਜਾਬੀ' ਅਤੇ ਪ੍ਰੇਮ ਸਿੰਘ ਪਾਰਸ ਨੇ 'ਕਹੋ ਇਸ ਮਨ ਨੂੰ' ਕਵਿਤਾ ਸੁਣਾ ਕੇ ਖੂਬ ਵਾਹ-ਵਾਹ ਖੱਟੀ। ਸ਼ਾਇਰ ਹਰਭਜਨ ਸਿੰਘ ਨਿਰਦੋਸ਼ ਅਤੇ ਜਨਾਬ ਸੁਲਤਾਨਪੁਰੀ ਨੇ ਪੰਜਾਬੀ ਤੇ ਉਰਦੂ ਵਿਚ ਨਜ਼ਮਾਂ ਤੇ ਗ਼ਜ਼ਲਾਂ ਸੁਣਾਈਆਂ। ਸ਼ਾਇਰ ਅਮਰਜੀਤ ਸਿੰਘ ਅਮਰ ਤੇ ਰਘਬੀਰ ਸਿੰਘ ਨੇ ਵੀ ਆਪੋ-ਆਪਣੀਆਂ ਨਜ਼ਮਾਂ ਸੁਣਾ ਕੇ ਮਹਿਫ਼ਿਲ ਵਿਚ ਸੁਰਮਈ ਰੰਗ ਭਰਿਆ। ਮਗਰੋਂ ਪੇਸ਼ ਕੀਤੀਆਂ ਗਈਆਂ ਰਚਨਾਵਾਂ ਉਪਰ ਨਿੱਠ ਕੇ ਬਹਿਸ ਹੋਈ। ਜਿਸ ਵਿਚ ਪ੍ਰਿੰ. ਇਕਬਾਲਦੀਪ, ਡਾ. ਥਾਪਰ, ਸ੍ਰ. ਅਵਤਾਰ ਸਿੰਘ ਸ਼ਰੀਂਹ, ਮੋਹਨ ਸਿੰਘ ਬੈਰੀ ਤੇ ਡਾ. ਮਨਜੀਤ ਸਿੰਘ ਨੇ ਭਾਗ ਲਿਆ। ਇਉਂ ਇਹ ਕਾਵਿ-ਗੋਸ਼ਟੀ ਸਦੀਵੀਂ ਪੈੜਾਂ ਛੱਡ ਗਈ।

– ਭਗਵਾਨ ਸਿੰਘ 'ਦੀਪਕ'

## ਗੁਰੂ ਨਾਨਕ

ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਇਹ ਜਿਹੜਾ ਹੈ ਜਗਤ ਪਸਾਰਾ, ਰਚਿਆ ਓਸ ਨਿਆਰਾ ਹੈ।
ਤਲਵੰਡੀ ਵਿੱਚ ਅਵਤਾਰ ਧਾਰਿਆ ਤ੍ਰਿਪਤਾ ਮਾਂ ਦੀ ਕੁਖੋਂ ਸੀ।
ਮਹਿਤਾ ਕਾਲੂ ਪਿਤਾ ਨੇ ਕੀਤਾ ਸ਼ੁਕਰ ਰੱਬ ਦਾ ਮੁਖੋਂ ਸੀ।
ਸੰਭਲੀ ਹੋਸ਼ ਤਾਂ ਪਾਂਧੇ ਕੋਲੋਂ ਪੜ੍ਹਨੇ ਲਈ ਘਲਾਇਆ ਸੀ।
ਨਾਨਕ ਨੂੰ ਉਸ ਕੀ ਪੜ੍ਹਾਉਣਾ ਉਸ ਪਾਂਧੇ ਤਾਈਂ ਪੜ੍ਹਾਇਆ ਸੀ।
ਪਲ ਦੇ ਅੰਦਰ ਪਾਂਧੇ ਵਾਲਾ ਕੀਤਾ ਪਾਰ ਉਤਾਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਸੱਚੇ ਸੌਦੇ ਦੇ ਲਈ ਘੱਲਿਆ ਦੇ ਕੇ ਵੀਹ ਰੁਪਈਏ ਸੀ।
ਭੁੱਖੇ ਸਾਧੂ ਤੱਕ ਕੇ ਕਹਿੰਦੇ ਸੌਦਾ ਇਹ ਕਰ ਲਈਏ ਜੀ।
ਇਸ ਤੋਂ ਚੰਗਾ ਸੌਦਾ ਕੋਈ ਨਹੀਂ ਮਨ ਨਾਲ ਕਰਨ ਸਲਾਹੀਂ ਜੀ।
ਭੁਖਿਆਂ ਤਾਈਂ ਖਵਾ ਕੇ ਰੋਟੀ ਖੁਸ਼ ਕਰ ਲੀਤਾ ਸਾਈਂ ਸੀ।
ਘਰ ਆਏ ਤਾਂ ਪਿਤਾ ਪੁੱਛਿਆ ਤਕਰਾਰ ਹੋ ਗਿਆ ਭਾਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਆ ਗੁੱਸੇ ਵਿੱਚ ਬਾਪੂਜੀ ਨੇ ਚੰਡਾਂ ਮੂੰਹ ਤੇ ਜੜੀਆਂ ਸੀ।
ਭੈਣ ਨਾਨਕੀ ਦੇ ਸਿਰ ਉਤੇ ਸਭ ਤੋਂ ਔਖੀਆਂ ਘੜੀਆਂ ਸੀ।
ਕਹਿੰਦੀ ਪਿਤਾ ਪਿਆਰੇ ਇਹ ਮੈਨੂੰ ਮੂਲ ਨਾ ਭਾਇਆ ਏ।
ਤੈਨੂੰ ਕੋਈ ਪਛਾਣ ਨਹੀਂ ਇਹ ਰੱਬ ਧਰਤੀ ਤੇ ਆਇਆ ਏ।
ਇਹ ਨੇ ਦੇਣਾ ਸਾਰੇ ਜਗ ਨੂੰ ਵੇਖੀਂ ਇਕ ਸਹਾਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਫ਼ਨ ਦੀ ਸੱਪਾਂ ਛਤਰੀ ਤਾਣੀ, ਮੁਖੜੇ ਤੇ ਧੁਪ ਆਈ ਹੈ।
ਓਧਰ ਖੇਤ ਉਜਾੜੇ ਮੱਝਾਂ ਏਧਰ ਬੇਪਰਵਾਹੀ ਹੈ।
ਰਾਏ ਬੁਲਾਰ ਨੇ ਦੇਖਿਆ ਤਾਂ ਇਹ ਵੇਂਹਦੇ ਹੀ ਦੰਗ ਰਹਿ ਗਿਆ ਹੈ।
ਐਸਾ ਕੌਤਕ ਤੱਕ ਕੇ ਨਾਨਕ ਦੇ ਚਰਨੀਂ ਢਹਿ ਗਿਆ ਹੈ।
ਇਹ ਨਜ਼ਾਰਾ ਰੱਬ ਦਾ ਤੱਕ ਕੇ ਤ੍ਰਿਪਤ ਹੋ ਗਿਆ ਮਨ ਸਾਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਸਜਣ ਠੱਗ ਤੇ ਵਲੀ ਕੰਧਾਰੀ ਕੌਡੇ ਰਾਖਸ਼ ਤਾਰੇ ਸੀ।
ਇਕੋ ਨਜ਼ਰ ਨਾਲ ਮੋਮ ਹੋ ਗਏ ਇਹ ਪੱਥਰ ਦਿਲ ਸਾਰੇ ਸੀ।
ਸਿਧਾਂ ਦੇ ਨਾਲ ਗੋਸ਼ਟ ਕੀਤੀ ਭਰਮ ਦਾ ਜਾਲਾ ਲਾਹ ਛੱਡਿਆ।
ਜਿਧਰ ਚਰਨ ਭਵਾਏ ਓਧਰ ਮੱਕੇ ਤਾਈਂ ਭਵਾ ਛੱਡਿਆ।
ਕਾਜ਼ੀ ਕਹਿੰਦੇ ਧੰਨ·ਗੁਰੂ ਨਾਨਕ ਸਾਰੇ ਜਗ ਤੋਂ ਨਿਆਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਭਾਈ ਲਾਲੋ ਦੇ ਘਰ ਚਲ ਕੇ ਆਪ ਗੁਰੂਜੀ ਆਏ ਸੀ।
ਸੱਚੀ ਸੁੱਚੀ ਕਿਰਤ ਵੇਖ਼ ਕੇ ਖੁਸ਼ ਹੋਏ ਮੁਸਕਾਏ ਸੀ।
ਮਲਕ ਭਾਗੋ ਦੇ ਸ਼ਾਹੀ ਪੂੜੇ ਖਾਣੋਂ ਕਰ ਇਨਕਾਰ ਦਿੱਤਾ।
ਸੱਚੀ ਕਿਰਤ ਜੋ ਲਾਲੋ ਜੀ ਦੀ ਨੂੰ ਸਤਿਗੁਰ ਨੇ ਸਤਿਕਾਰ ਦਿੱਤਾ।
ਪੂੜੀਆਂ ਵਿਚੋਂ ਲਹੂਹੈ ਵਗਦਾ ਵਗੇ ਕੋਧਰਿਓਂ ਦੁਧ ਦੀ ਧਾਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।
ਨਾ ਕੋਈ ਹੋਇਆ ਨਾ ਕੋਈ ਹੋਣਾ ਗੁਰ ਨਾਨਕ ਦਾ ਸਾਨੀ ਏਂ।
ਕਲਜੁਗ ਦੇ ਵਿੱਚ ਸਤਿਜੁਗ ਵਰਗੀ ਆਈ ਰੂਹ ਲਾਸਾਨੀ ਏਂ।
ਐਵੇਂ ਨਹੀਂ ਇਹ ਦੁਨੀਆਂ ਪੂਜੇ ਨਾਨਕ ਦੀਆਂ ਤਸਵੀਰਾਂ ਨੂੰ।
ਰਹਿਮਤ ਜਿਸਦੀ ਸੋਝੀ ਬਖਸ਼ੀ ਪੀਰਾਂ ਅਤੇ ਫ਼ਕੀਰਾਂ ਨੂੰ।
ਏਸੇ ਲਈ ਤਾਂ 'ਦੀਪਕ' ਕਹਿੰਦਾ ਸਤਿਗੁਰ ਬਖ਼ਸ਼ਣਹਾਰਾ ਹੈ।
ਜਗਤ ਗੁਰੂ ਗੁਰ ਨਾਨਕ ਬਾਬਾ, ਸਭ ਨੂੰ ਲਗਦਾ ਪਿਆਰਾ ਹੈ।

– ਜਸਵੰਤ ਸਿੰਘ ਸੇਖਵਾਂ

## ਗ਼ਜ਼ਲ

ਸੌਂ ਗਿਆ ਨਾਦਾਨ ਮਿਰਜ਼ਾ ਜਦ ਸਮਾਂ ਸੀ ਜਾਗਣ ਦਾ।
ਖੁੰਝਿਆ ਮੌਕਾ ਤੀਰ ਛਾਤੀ ਦੁਸ਼ਮਣਾਂ ਦੀ ਦਾਗਣ ਦਾ।

ਏਧਰ ਆਸ਼ਕ ਓਧਰ ਭਾਈ ਵਿੱਚ ਸਾਹਿਬਾਂ ਲਾਚਾਰ ਖੜ੍ਹੀ,
ਕੋਈ ਦੋਸ਼ ਨਹੀਂ ਇਸ ਹਾਲਤ ਵਿੱਚ ਔਰਤ ਕਿਸੇ ਅਭਾਗਣ ਦਾ।

ਵਿੱਚ ਅਖਾੜੇ ਪਹਿਲਵਾਨ ਤਾਂ ਐਵੇਂ ਹੱਡ ਭਨਾਉਂਦੇ ਰਹੇ,
ਮੇਲਾ ਲੁੱਟ ਕੇ ਲੈ ਗਿਆ ਯਾਰੋ ਕੋਕਾ ਕਿਸੇ ਮਜਾਜਣ ਦਾ।

ਅਜੇ ਵਕਤ ਹੈ ਰੋਕ ਦਿਓ ਦਰਿਆ ਜੋ ਛੇਵਾਂ ਨਸ਼ਿਆਂ ਦਾ,
ਕਾਰਨ ਬਣਨਾ ਇਹ ਅਸਾਡੀ ਸ਼ੈਲ ਜਵਾਨੀ ਗਾਲਣ ਦਾ।

ਰਤੜਾ ਚੂੜਾ ਡਲ੍ਹਕ ਮਾਰਦਾ ਰੰਗ ਮਹਿੰਦੀ ਦਾ ਲੱਥਾ ਨਹੀਂ,
ਦਾਜ ਦੇ ਲੋਭੀ ਗਏ ਖਰੀਦਣ ਖੱਫ਼ਣ ਕਿਸੇ ਸੁਹਾਗਣ ਦਾ।

ਨਹੀਂ ਬਖਸ਼ਣਾ ਕਦੇ ਵੀ ਸਾਨੂੰ ਤਵਾਰੀਖ ਦੇ ਪੰਨਿਆਂ ਨੇ,
ਫ਼ਰਜ਼ ਨਿਭਾਇਆ ਨਾ ਅਸਾਂ ਜੇ ਸਭਿਆਚਾਰ ਸੰਭਾਲਣ ਦਾ।

ਨਿੱਕੇ ਕੱਪੜੇ, ਭੀੜੇ ਕੱਪੜੇ ਨੁਮਾਇਸ਼ ਹੁੰਦੀ ਜਿਸਮ ਦੀ,
ਗਿੱਠ ਗਿੱਠ ਹੁੰਦਾ ਰੋਬ੍ਹ ਸਿਖਵਾਂ'ਢੱਕੀ ਹੋਈ ਪੰਜਾਬਣ ਦਾ।

ਪ੍ਰਤੀਕ੍ਰਿਆ

## ਵਰਤਮਾਨ ਹਿੰਦੁਸਤਾਨ ਉਡਤੀ ਨਜ਼ਰ

ਡਾ. ਮਨਮੋਹਨ ਸਿੰਘ ਜੀ ਅੰਧ ਗੁਬਾਰ 'ਚ ਫਸੇ ਪਏ ਨੇ। ਕਸੇਲ ਜੀ ਵਣ ਮਹੋਤਸਵ ਵਧੀਆ ਮਨਾ ਰਹੇ ਨੇ। ਸੁਤੰਤਰਤਾ ਦਿਵਸ ਕਵਿਤਾ ਚਿੱਤਰ ਬਹੁਤ ਵਧੀਆ ਨੇ। ਖ਼ਬਰਾਂ ਪਿੱਛੇ ਮਹਿੰਗਾਈ ਤੇ ਅਮਰੀਕਾ ਹੈ। ਪਿਓ ਪੁੱਤਰੀ ਦੀ ਨੀਤੀ ਐਮਰਜੈਂਸੀ ਲਾ ਦਿਓ। ਇਤਿਹਾਸ ਬਾਗੜੀਆਂ, ਬਿਖਰੇ ਮੋਤੀ, ਕਿਥੋਂ ਕਿਵੇਂ ਮਿਲਣਗੇ ? ਤੇ ਸਵੈ-ਜੀਵਨੀ ਅੰਸ਼ ਵੀ ? ਜੀਆ ਨੱਥਾ ਲੇਖ ਵਧੀਐ – ਪਰੂਫ਼ ਗ਼ਲਤੀਆਂ ਬਹੁਤ ਨੇ। ਗੁਰਬਚਨ ਸਿੰਘ ਭੁੱਲਰ ਦਾ ਲੇਖ – ਮਾਸਟਰ ਪੀਸ ਹੈ, ਕਿਤੋਂ ਬਹੁੜ ਬਾਬਾ ਨਾਨਕਾ। ਸਦਭਾਵਨਾ ਦਿਵਸ ਨਾਲ 'ਸਿੱਖ ਮੌਤਾਂ' ਅਗਵਾ ਸਿੱਖ ਧੀਆਂ ਦੀ ਗਿਣਤੀ ਦੇਣੀ ਚਾਹੀਦੀ ਏ। ਚੁਰਾਸੀ ਦਾ ਸੇਕ ਭੁਲਣ ਵਾਲਾ ਨਹੀਂ। ਸੰਤ ਰਮਣੀਕ ਸਿੰਘ ਜੀ ਨੇ ਸੱਸਾ ਸੋਹਣਾ ਸਜਾਇਐ। ਕੀ ਪ੍ਰਧਾਨ ਮੰਤਰੀ ਜੀ ਘੁਟਾਲਿਆਂ ਨੂੰ ਰਫ਼ਤਾਰ ਦੇਣਗੇ। ਜਦੋਂ ਇਕ ਪੁੱਤ ਵੀ ਪੰਜਾਬੀ ਮਾਂ ਜਣਦੀ ਰਹੇਗੀ – ਪੰਜਾਬੀ ਨਹੀਂ ਮਰਦੀ। ਕਸੇਲ ਜੀ ਦੀ ਗਦਰੀ ਬਾਬਿਆਂ ਬਾਰੇ ਕਿਤਾਬ ਲੂੰ ਕੰਡੇ ਖੜ੍ਹੇ ਕਰਦੀ ਹੈ। ਅੰਤਲਾ ਪੰਨਾ ਪੁਸਤਕਾਂ ਪ੍ਰਕਾਸ਼ਮਾਨ ਹੈ, ਧੰਨਵਾਦ !

– ਸਾਧੂ ਸਿੰਘ ਕਿਸਾਨ

– ਪ੍ਰਭਜੋਤ ਸਿੰਘ

# ਆਲ੍ਹਾ ਇਨਸਾਨ ਸੀ ਜਸਪਾਲ ਭੱਟੀ



ਉਹ ਕੇਵਲ ਇਕ ਉਘਾ ਕਲਾਕਾਰ, ਹਾਸਰਸ ਦਾ ਬਾਦਸ਼ਾਹ, ਨਿਡਰ, ਨਿਰਪੱਖ, ਨਿਧੜਕ ਵਿਅੰਗਕਾਰ, ਨੁਕੜ ਨਾਟਕਾਂ ਦਾ ਨਾਇਕ ਹੀ ਨਹੀਂ ਸੀ ਸਗੋਂ ਇਕ ਆਲ੍ਹਾ ਇਨਸਾਨ ਵੀ ਸੀ। ਮਾਂ-ਬਾਪ ਦਾ ਲਾਡਲਾ 'ਪਾਲ ਜੀ' ਨਾ ਕੇਵਲ ਸਰਵਣ ਪੁੱਤਰ ਸੀ, ਉਹ ਇਕ ਬਹੁਤ ਹੀ ਪਿਆਰਾ ਪਤੀ, ਇਕ ਆਦਰਸ਼ ਬਾਪ, ਦੋਸਤਾਂ ਦਾ ਦੋਸਤ ਤੇ ਆਮ ਆਦਮੀ ਦਾ ਆਦਰਸ਼ ਨਾਇਕ ਸੀ।

ਆਮ ਆਦਮੀਆਂ ਵਿੱਚ ਵਿਚਰਨਾ, ਰੋਜ਼ਾਨਾ ਜਿੰਦਗੀ ਵਿੱਚ ਵਾਪਰਦੀਆਂ ਆਮ ਘਟਨਾਵਾਂ ਨੂੰ ਪਿੜ ਬਣਾ ਕੇ ਉਨ੍ਹਾਂ ਤੇ ਵਿਅੰਗ ਕਰਨਾ ਉਸਦੀ ਬਹੁਮੁੱਲੀ ਸਖਸ਼ੀਅਤ ਦਾ ਉਹ ਹਿੱਸਾ ਸੀ, ਜਿਸ ਨੇ ਉਸਨੂੰ ਦੁਨੀਆਂ ਭਰ ਵਿੱਚ ਉਹ ਰੁਤਬਾ ਦਿੱਤਾ ਜੋ ਇਕ ਕੁਦਰਤ ਵਲੋਂ ਬਖਸ਼ੇ ਹੋਏ ਕੁਝ ਚੋਣਵੇਂ ਕਲਾਕਾਰਾਂ ਨੂੰ ਹੀ ਨਸੀਬ ਹੁੰਦਾ ਹੈ।

ਆਪਣੀ ਧੁਨ ਵਿੱਚ ਚਲਦੇ ਹੋਏ ਉਹ ਆਪਣੀ ਮੰਜ਼ਲ 'ਤੇ ਪਹੁੰਚਣ ਵਿੱਚ ਸੱਚਾਈ, ਈਮਾਨਦਾਰੀ ਅਤੇ ਆਪਣੇ ਦਾਦਾ ਦਾਦੀ ਤੇ ਮਾਂ ਬਾਪ ਤੋਂ ਗੁੜ੍ਹਤੀ ਵਿੱਚ ਹਾਸਲ ਕੀਤੀਆਂ ਕਦਰਾਂ ਕੀਮਤਾਂ 'ਤੇ ਨਿਡਰ ਤੇ ਬੇਖੌਫ ਹੋ ਕੇ ਚਲਦਾ ਰਿਹਾ ਹੈ ਤੇ ਪੈਂਡਾ ਇਕ ਬੇਮਿਸਾਲ ਤੇਜ਼ੀ ਨਾਲ ਪੂਰਾ ਕਰਦਾ ਗਿਆ। ਫਿਰ ਵੀ 57 ਸਾਲ ਦੀ ਛੋਟੀ ਉਮਰ ਵਿੱਚ ਹੀ ਆਪਣੇ ਵਲੋਂ ਮੁਕੰਮਲ ਕੀਤੇ ਕੰਮਾਂ ਦੀ ਇਕ ਲੰਮੀ ਤੇ ਪ੍ਰਭਾਵਸ਼ਾਲੀ ਯਾਦਗਾਰ ਛੱਡ ਗਿਆ ਤੇ ਆਪਣੀ ਪਤਨੀ ਸਵਿਤਾ ਤੇ ਪੁੱਤਰ ਜਸਰਾਜ ਹੱਥ ਵਾਗਡੋਰ ਥਮਾ ਕੇ ਆਪਣੀ ਅਗਲੀ ਯਾਤਰਾ ਤੇ ਤੁਰ ਗਿਆ, ਇਕੱਲਾ, ਬਾਕੀ ਸਭ ਨੂੰ ਹਾਸਿਆਂ ਦੇ ਭੰਡਾਰ ਵੰਡਦਾ-ਵੰਡਦਾ ਅੰਤ ਰੋਂਦਾ ਛੱਡ ਗਿਆ।

ਪੇਸ਼ੇ ਵਜੋਂ ਬੇਸ਼ੱਕ ਉਹ ਇਕ ਇੰਜੀਨੀਅਰ ਸੀ ਪਰ ਉਸਦਾ ਦਿਲ ਇਕ ਕਲਾਕਾਰ ਦਾ ਸੀ। ਆਮ ਆਦਮੀ ਉਸਦਾ ਨਿਰਸੰਦੇਹ ਹੀਰੋ ਹੁੰਦਾ ਸੀ। ਸਥਾਨਕ ਮੁੱਦਿਆਂ ਤੇ ਵਿਅੰਗ ਕਰਨਾ ਉਸਦੀ ਵਿਸ਼ੇਸ਼ਤਾ ਸੀ।

ਜੇ ਸੁਖਨਾ ਲੇਕ ਸੁੱਕ ਰਹੀ ਸੀ ਤਾਂ ਉਸ ਨੇ ਇਸ ਵਿੱਚ ਕ੍ਰਿਕਟ ਖੇਡ ਕੇ ਚੰਡੀਗੜ੍ਹ ਪ੍ਰਸ਼ਾਸਨ ਨੂੰ ਤੇ ਇਸ ਸੁੰਦਰ ਨਗਰੀ ਦੇ ਵਾਸੀਆਂ ਨੂੰ ਹਲੂਣਾ ਦਿੱਤਾ ਸੀ। ਲਾੜਿਆਂ ਦੀ ਨੀਲਾਮੀ ਤੋਂ ਲੈ ਕੇ ਸਬਜੀਆਂ ਦੇ ਗਹਿਣਿਆਂ ਨਾਲ ਹਾਰ-ਸ਼ਿੰਗਾਰ ਕਰਨਾ ਉਸਦੇ ਵਿਅੰਗ ਦੀ ਤਾਕਤ ਨੂੰ ਦਰਸਾਉਂਦਾ ਸੀ।

ਗੱਲ ਲਗਭਗ 30 ਵਰ੍ਹੇ ਪਹਿਲਾਂ ਦੀ ਹੈ। ਜਸਪਾਲ ਭੱਟੀ ਨੇ ਟ੍ਰਿਬਿਊਨ ਅਖਬਾਰ ਵਿੱਚ ਪ੍ਰੇਮ ਭਾਟੀਆ ਸਾਹਿਬ ਵੇਲੇ ਪਹਿਲੇ ਪੰਨੇ ਤੇ ਛਪਣ ਵਾਲੇ 'ਪਾਕਟ ਕਾਰਟੂਨ' ਬਣਾਉਣੇ ਸ਼ੁਰੂ ਕੀਤੇ। ਦਿਨਾਂ ਦਿਨਾਂ ਵਿੱਚ ਉਹ ਕਾਰਟੂਨ ਹਰਮਨ ਪਿਆਰੇ ਹੋ ਗਏ। ਜਸਪਾਲ ਭੱਟੀ ਦਾ ਨਾਂ ਥਾਂ-ਥਾਂ ਲਿਆ ਜਾਣ ਲੱਗਾ। ਆਤੰਕਵਾਦ ਦਾ ਸਮਾਂ ਆਇਆ ਤਾਂ ਜਸਪਾਲ ਨੇ ਨਿਡਰ ਹੋ ਕੇ ਉਸ ਸਮੇਂ ਦੇ ਹਾਲਾਤ ਤੇ ਨਾ ਕੇਵਲ ਕਈ ਇਤਿਹਾਸਕ ਕਾਰਟੂਨ ਟ੍ਰਿਬਿਊਨ ਦੇ ਪਾਠਕਾਂ ਲਈ ਬਣਾਏ ਸਗੋਂ ਉਸ ਸਮੇਂ ਦੇ ਸੁਰੱਖਿਆ ਹਾਲਾਤ 'ਤੇ ਵੀ ਵਿਅੰਗਮਈ ਢੰਗ ਨਾਲ ਆਪਣੇ ਵਿਚਾਰਾਂ ਨੂੰ ਆਪਣੀ ਕਲਾਤਮਕ ਰੰਗਤ ਦਿੱਤੀ।

ਦੂਰਦਰਸ਼ਨ 'ਤੇ 'ਕੱਚ ਦੀਆਂ ਮੁੰਦਰਾਂ' ਤੋਂ ਸ਼ੁਰੂ ਹੋਇਆ ਜਸਪਾਲ ਆਪਣੀ ਤੋਰ ਤੁਰਦਾ ਤੁਰਦਾ ਹਾਸਰਸ ਤੇ ਵਿਅੰਗਮਈ ਢੰਗ ਨਾਲ ਸੀਰੀਅਲਾਂ ਤੋਂ ਮੁੰਬਈ ਬਾਲੀਵੁੱਡ ਨਗਰੀ ਵਿੱਚ ਅੱਪੜ ਗਿਆ ਤੇ ਜਲਦ ਹੀ ਉਥੇ ਵੀ ਆਪਣੇ ਲਈ ਇਕ ਸਨਮਾਨਜਨਕ ਸਥਾਨ ਬਣਾਇਆ। ਬਹੁਤ ਸਾਰੀਆਂ ਫਿਲਮਾਂ ਵਿੱਚ ਇਕ ਪਗੜੀਧਾਰੀ ਅਦਾਕਾਰ ਵਜੋਂ ਉਸ ਚੰਗੇ ਰੋਲ ਅਦਾ ਕੀਤੇ। ਫਿਰ ਆਪਣੀ ਫਿਲਮ 'ਮਾਹੌਲ ਠੀਕ ਹੈ' ਰਾਹੀਂ ਪੰਜਾਬੀ ਫਿਲਮਾਂ ਨੂੰ ਇਕ ਨਵੀਂ ਸੇਧ ਦੇਣ ਵਿੱਚ ਇਕ ਅਹਿਮ ਭੂਮਿਕਾ ਨਿਭਾਈ। ਜਸਪਾਲ ਭੱਟੀ ਦੀ ਹਮੇਸ਼ਾ ਹੀ ਕੋਸ਼ਿਸ਼ ਹੁੰਦੀ ਸੀ ਕਿ ਉਹ ਆਪਣੇ ਸੀਰੀਅਲਾਂ, ਨੁੱਕੜ ਡਰਾਮਿਆਂ ਤੇ ਫਿਲਮਾ ਵਿੱਚ ਆਮ ਤੇ ਸਾਧਾਰਨ ਜਿੰਦਗੀ ਵਿੱਚ ਨਾਇਕ ਚੁਣਦਾ ਤੇ ਉਨ੍ਹਾਂ ਨੂੰ ਪੇਸ਼ ਕਰਦਾ।

ਬੇਸ਼ੱਕ ਉਸਦਾ ਬਚਪਨ ਦਾ ਦੋਸਤ ਵਿਵੇਕ ਸ਼ੌਕ ਸ਼ੁਰੂ ਸ਼ੁਰੂ ਵਿੱਚ ਜਸਪਾਲ ਨਾਲ ਉਸ ਦੀਆਂ ਬਹੁਤ ਸਾਰੀਆਂ ਕ੍ਰਿਤਾਂ ਵਿੱਚ ਇਕ ਮਹੱਤਵਪੂਰਨ ਰੋਲ ਨਿਭਾਉਂਦਾ ਰਿਹਾ, ਉਸਦਾ ਹਾਸ ਕਾਫ਼ਲਾ ਹਮੇਸ਼ਾ ਹਮੇਸ਼ਾ ਵਧਦਾ ਰਿਹੈ।

ਕਾਲਜ ਦੇ ਦਿਨਾਂ ਤੋਂ ਚਲਾਇਆ ਉਸਦਾ 'ਨਾਨਸੈਂਸ ਕਲੱਬ' ਅੱਜ ਵੀ ਚੰਡੀਗੜ੍ਹ ਕੀ, ਉੱਤਰੀ ਭਾਰਤ ਦੇ ਲੋਕਾਂ 'ਤੇ ਇਕਦਮ ਮੁਸਕਰਾਹਟ ਬਿਖੇਰ ਦਿੰਦਾ ਹੈ।

ਸ਼ਾਇਦ ਬਹੁਤ ਸਾਰੇ ਪਾਠਕਾਂ ਨੂੰ ਇਸ ਗੱਲ ਦਾ ਇਲਮ ਨਾ ਹੋਵੇ ਕਿ ਜਸਪਾਲ ਭੱਟੀ ਨੂੰ ਬਚਪਨ ਵਿੱਚ ਬਹੁਤ ਸਾਰੀਆਂ ਬਾਣੀਆਂ ਕੰਠ (ਯਾਦ) ਸਨ। ਉਸ ਨੇ ਪੰਜਾਬ ਇੰਜੀਨੀਅਰਿੰਗ ਕਾਲਜ (ਪੈਕ) ਵਿੱਚ ਨਾ ਕੇਵਲ ਕੀਰਤਨ ਦਰਬਾਰ ਦਾ ਆਯੋਜਨ ਕੀਤਾ ਸੀ ਸਗੋਂ ਇੰਟਰ ਕਾਲਜ ਵਿੱਚ ਕਈ ਵਾਰ ਇਨਾਮ ਵੀ ਪ੍ਰਾਪਤ ਕੀਤੇ ਸਨ।

ਉਹ ਇਕ ਚੰਗਾ ਖਿਡਾਰੀ ਵੀ ਸੀ। ਕ੍ਰਿਕਟ, ਟੈਨਿਸ, ਸਕੁਐਸ਼ ਰੈਕਟ ਤੋਂ ਬਿਨਾ ਉਸ ਨੂੰ ਖੇਡਾਂ ਵਿੱਚ ਬਹੁਤ ਦਿਲਚਸਪੀ ਸੀ। 1986 ਵਿੱਚ ਉਹ ਇੰਗਲੈਂਡ ਵਿੱਚ ਵਰਲਡ ਕੱਪ ਹਾਕੀ ਦੇਖਣ ਵੀ ਗਿਆ ਸੀ। ਹਾਕੀ ਨਾਲ ਤਾਂ ਉਸਦਾ ਪਿਆਰ ਅਥਾਹ ਸੀ। ਭਾਰਤ ਦਾ ਇਕ ਉਘਾ ਖਿਡਾਰੀ ਤੇ ਮੌਜੂਦਾ ਵਿਧਾਇਕ ਪ੍ਰਗਟ ਸਿੰਘ ਉਸਦਾ ਦੋਸਤ ਹੀ ਨਹੀਂ, ਇਕ ਵਿਸ਼ੇਸ਼ ਚਹੇਤਾ ਸੀ।

ਉਸ ਦੀ ਆਮ ਜਨਤਾ ਵਿੱਚ ਮਕਬੂਲੀਅਤ ਕਾਰਨ ਹੀ ਭਾਰਤੀ ਚੋਣ ਕਮਿਸ਼ਨ ਤੇ ਹੋਰ ਸੰਸਥਾਵਾਂ ਨੇ ਉਸ ਨੂੰ ਆਪਣਾ ਆਪਣਾ 'ਬਰਾਂਡ ਅੰਬੈਸਡਰ' ਬਣਾਇਆ ਹੋਇਆ ਸੀ।

ਜਸਪਾਲ ਨੂੰ ਪੜ੍ਹਣ ਲਿਖਣ ਦਾ ਵਾਧੂ ਹੀ ਸ਼ੌਕ ਸੀ। ਇਕ ਦੋ ਵਾਰ ਤਾਂ ਉਸ ਨੇ ਕਿਤਾਬਾਂ ਲਿਖਣ ਦੀ ਕੋਸ਼ਿਸ਼ ਕੀਤੀ। ਜਿੰਦਗੀ ਤੋਂ ਉਹ ਏਨਾ ਕੁਝ ਸਿਖ ਗਿਆ ਸੀ ਕਿ ਉਹ ਚਾਹੁੰਦਾ ਸੀ ਕਿ ਉਹ ਆਮ ਲੋਕਾਂ ਨਾਲ ਆਪਣਾ ਗਿਆਨ ਸਾਂਝਾ ਕਰੇ। ਬੇਸ਼ੱਕ ਉਹ ਕੁਝ ਵੱਡੇ ਅਖਬਾਰਾਂ ਲਈ, ਜਿਨ੍ਹਾਂ ਵਿੱਚ ਟ੍ਰਿਬਿਊਨ ਸ਼ਾਮਲ ਹੈ, ਲਿਖਦਾ ਰਿਹਾ ਪਰੰਤੂ ਉਹ ਇਸ ਤੋਂ ਵੀ ਵਧ ਆਪਣੀ ਲੇਖਣੀ ਦੀ ਦਾਤ ਨੂੰ ਇਸਤੇਮਾਲ ਕਰਨਾ ਚਾਹੁੰਦਾ ਸੀ।

(ਬਾਕੀ ਸਫ਼ਾ 13 'ਤੇ)

ਗੁਰਬਚਨ ਸਿੰਘ ਭੁੱਲਰ

# ਲੋਕਗੀਤਾਂ ਦਾ ਸਾਹਿਤਕ ਉਭਾਰ ਤੇ ਨਿਖਾਰ

ਬਚਪਨ ਦੇ ਦਿਨਾਂ ਨੂੰ ਆਪਣੀ ਅਜੋਕੀ ਸਾਹਿਤਕਤਾ ਦੇ ਪਰਸੰਗ ਵਿਚ ਰੱਖ ਕੇ ਦੇਖਦਾ-ਸੋਚਦਾ ਹਾਂ ਤਾਂ ਮਨ ਉੱਤੇ ਸਭ ਤੋਂ ਬਲਵਾਨ ਪਰਭਾਵ ਲੋਕਗੀਤਾਂ ਦਾ ਹੀ ਪਿਆ ਮਹਿਸੂਸ ਹੁੰਦਾ ਹੈ। ਭਾਵੇਂ ਦੀਵਾਨਾਂ, ਭਾਂਤ ਭਾਂਤ ਦੇ ਖਾੜਿਆਂ, ਆਦਿ ਦੇ ਮਹੱਤਵ ਨੂੰ ਘਟਾ ਕੇ ਨਹੀਂ ਦੇਖਿਆ ਜਾ ਸਕਦਾ, ਪਰ ਲੋਕਗੀਤ ਤਾਂ ਘਰ ਅਤੇ ਸਮਾਜ ਦੇ ਪੌਣ-ਪਾਣੀ ਵਿਚ ਖ਼ੁਸ਼ਬੂ ਵਾਂਗ ਰਚੇ-ਵਸੇ ਹੋਏ ਸੁਨ। ਇਹਨਾਂ ਦਾ ਅਨੁਭਵ ਓਦੋਂ ਤੋਂ ਹੋਣ ਲੱਗ ਪੈਂਦਾ ਸੀ ਜਦੋਂ ਅਜੇ ਇਹਨਾਂ ਦੇ ਭਾਵ ਨੂੰ ਸਮਝਣ ਦੀ ਸੋਝੀ ਵੀ ਨਹੀਂ ਸੀ ਆਈ ਹੁੰਦੀ। ਗੋਦੀ ਵਿਚ ਸੁੱਤਿਆਂ, ਜਾਗਦਿਆਂ, ਸੁਤ-ਉਨੀਂਦਿਆਂ ਸੁਣੀਆਂ ਲੋਰੀਆਂ ਤੋਂ ਤੁਰੀ ਲੋਕਗੀਤਾਂ ਦੀ ਸਰੋਤਾ-ਯਾਤਰਾ ਵੰਨ ਸੁਵੰਨੀਆਂ ਗੀਤਵਾੜੀਆਂ ਵਿਚੋਂ ਦੀ ਲੰਘਦੀ ਜਾਂਦੀ ਸੀ। ਕੋਈ ਪਰਿਵਾਰਕ ਜਾਂ ਸਮਾਜਕ ਸਮਾਗਮ ਲੋਕਗੀਤਾਂ ਤੋਂ ਬਿਨਾਂ ਸੋਚਿਆ ਵੀ ਨਹੀਂ ਸੀ ਜਾ ਸਕਦਾ। ਇਹਨਾਂ ਦਾ ਪਰਮੁੱਖ ਨਿਰੰਤਰ ਸੋਮਾ ਮਾਂਵਾਂ, ਦਾਦੀਆਂ, ਚਾਚੀਆਂ, ਤਾਈਆਂ, ਭੂਆ, ਭੈਣਾਂ ਤੇ ਭਾਬੀਆਂ ਸਨ ਜੋ ਭਾਂਤ ਭਾਂਤ ਦੇ ਘਰੇਲੂ ਕੰਮਾਂ ਵਿਚ ਰੁੱਝੀਆਂ ਆਪਣੇ ਵਲਵਲਿਆਂ ਤੇ ਮਨੋਭਾਵਾਂ ਦੇ ਪਰਗਟਾਅ ਵਾਸਤੇ ਲੋਕਗੀਤਾਂ ਦਾ ਹੀ ਆਸਰਾ ਲੈਂਦੀਆਂ ਸਨ।

ਕਿਸੇ ਕਲਾ ਦਾ ਸਰਬਸਾਂਝਾ, ਸਮੂਹਿਕ, ਭਾਈਚਾਰਕ ਰੂਪ ਸਦੀਆਂ ਵਿਚ ਵਿਗਸਦਾ ਹੈ। ਇਹਦਾ ਕੋਈ ਇਕ ਕਰਤਾ ਨਾ ਪਛਾਣਿਆ ਜਾ ਸਕਦਾ ਹੈ ਤੇ ਨਾ ਹੁੰਦਾ ਹੀ ਹੈ। ਇਸ ਵਿਚ ਅਣਗਿਣਤ ਲੋਕਾਂ ਦੀ ਕਲਾਤਮਕ ਸੂਝ ਤੇ ਘਾਲਨਾ ਦਾ ਸਦੀਆਂ ਲੰਮਾ ਸੀਰ ਰਲਿਆ ਹੋਇਆ ਹੁੰਦਾ ਹੈ। ਇਸੇ ਕਰਕੇ ਇਹਨੂੰ ਲੋਕ-ਕਲਾ ਕਿਹਾ ਜਾਂਦਾ ਹੈ। ਕਦੀ ਕਦੀ ਲੋਕ-ਕਲਾ ਨੂੰ ਅਣਸਾਧੀ ਕਲਾ ਜਾਂ ਅਰਧ-ਕਲਾ ਆਖਿਆ ਹੋਇਆ ਵੀ ਪੜ੍ਹਨ-ਸੁਣਨ ਨੂੰ ਮਿਲਦਾ ਹੈ। ਇਹ ਲੋਕ-ਕਲਾ ਨਾਲ ਅਸਲੋਂ ਹੀ ਅਨਿਆਂ ਹੈ। ਸਦੀਆਂ ਦੇ ਲੰਮੇ ਸਮੇਂ ਵਿਚ ਅਨੇਕ ਸਾਧਕਾਂ ਦੀ ਸੋਝੀ ਤੇ ਸਾਧਨਾ ਵਿਚੋਂ ਲੰਘ ਕੇ ਪੂਰਨਤਾ ਨੂੰ ਪੁੱਜੀ ਹੋਈ ਕੋਈ ਲੋਕ-ਕਲਾ ਭਲਾ ਅਣਸਾਧੀ ਜਾਂ ਕੱਚੀ ਕਲਾ ਕਿਵੇਂ ਹੋ ਸਕਦੀ ਹੈ! ਇਹ ਲੋਕ-ਕਲਾ ਹੀ ਹੈ ਜੋ ਕਲਾ ਦਾ ਆਧਾਰ ਬਣਦੀ ਹੈ। ਇਤਿਹਾਸ ਦੇ ਕਿਸੇ ਪੜਾਅ ਉੱਤੇ ਕਿਸੇ ਲੋਕ-ਕਲਾ ਦੇ ਗਿਆਤਾ ਉਸ ਦੇ ਆਪਣੇ ਅੰਦਰੋਂ ਹੀ ਸਾਂਝੇ ਤੇ ਵਿਆਪਕ ਨੇਮ ਲਭਦੇ ਹਨ ਅਤੇ ਉਸ ਲੋਕ-ਕਲਾ ਦੇ ਉਹਨਾਂ ਹੀ ਨੇਮਾਂ ਵਿਚ ਲਿਆਂਦੇ ਤੇ ਢਾਲੇ ਰੂਪ ਨੂੰ ਕਲਾ ਆਖਿਆ ਜਾਂਦਾ ਹੈ। ਇਹ ਲੋਕ-ਕਲਾ ਦੇ ਅਜਿਹੇ ਪਾਰਖੂ ਤੇ ਪੇਸ਼ਕਾਰ ਹੁੰਦੇ ਹਨ ਜੋ ਉਹਦੇ ਉਭਾਰ, ਨਿਖਾਰ ਤੇ ਪਸਾਰ-ਪਰਸਾਰ ਦਾ ਵਸੀਲਾ ਬਣਦੇ ਹਨ। ਇਹ ਗੱਲ ਲੋਕ-ਸਾਹਿਤ, ਲੋਕ-ਕਥਾ, ਲੋਕ-ਗੀਤ, ਲੋਕ-ਸੰਗੀਤ, ਲੋਕ-ਨਾਚ, ਆਦਿ ਬਾਰੇ ਇਕੋ ਜਿੰਨੀ ਸੱਚ ਹੈ।

ਹਰ ਕਲਾ ਦੇ ਇਤਿਹਾਸ ਵਿਚ ਨਿਖਾਰ, ਖੜੋਤ ਤੇ ਨਿਘਾਰ ਦੇ ਦੌਰ ਆਉਂਦੇ ਹਨ। ਖ਼ੁਸ਼ਕਿਸਮਤੀ ਨੂੰ ਮੇਰਾ ਬਚਪਨ ਲੋਕਗੀਤਾਂ ਦੀ ਸਾਹਿਤਕਤਾ ਦੇ ਉਭਾਰ ਤੇ ਨਿਖਾਰ ਦਾ ਜ਼ਮਾਨਾ ਸੀ। ਇਹ ਉਹ ਸਮਾਂ ਸੀ ਜਦੋਂ ਤਵਿਆਂ ਵਿਚ ਬੰਦ ਹੋ ਕੇ ਅਤੇ ਰੇਡੀਓ ਤੋਂ ਹਵਾ ਦੀ ਸਵਾਰੀ ਕਰ ਕੇ ਲੋਕਗੀਤ ਆਪਣੇ ਨਿੱਖਰੇ ਹੋਏ ਰੂਪ ਵਿਚ ਘਰ ਘਰ ਪੁੱਜਣ ਲੱਗੇ। ਇਹੋ ਸਮਾਂ ਸੀ ਜਦੋਂ ਲੋਕਗੀਤਾਂ ਨੂੰ ਕਾਨੀਬੱਧ ਕਰ ਕੇ ਸਾਹਿਤਕ ਸਥਾਨ ਦਿੰਦਿਆਂ ਨਿਰਖਿਆ-ਪਰਖਿਆ ਤੇ ਸਲਾਹਿਆ ਜਾਣ ਲੱਗਿਆ। ਤੇ ਇਹੋ ਹੀ ਸਮਾਂ ਸੀ ਜਦੋਂ ਗੀਤਕਾਰਾਂ ਨੇ ਲੋਕਗੀਤਾਂ ਦੇ ਰੰਗ ਵਿਚ ਰੰਗੇ ਹੋਏ ਗੀਤ ਰਚੇ।

ਇਕ ਪਾਸੇ, ਪ੍ਰਕਾਸ਼ ਕੌਰ ਤੇ ਸੁਰਿੰਦਰ ਕੌਰ ਪੰਜਾਬੀ ਸਭਿਆਚਾਰ ਦੇ ਪਿੜ ਵਿਚ ਆਈਆਂ। ਉਹ ਅਜਿਹੀਆਂ ਗਾਇਕਾ ਸਨ ਜਿਨ੍ਹਾਂ ਨੇ ਲੋਕ-ਗੀਤ ਦੇ ਜਲੌਅ ਤੇ ਜਲਾਲ ਨੂੰ ਆਪਣੀ ਨਵੇਕਲੀ ਟੂਣੇਹਾਰੀ ਆਵਾਜ਼ ਨਾਲ ਪ੍ਰਕਾਸ਼ਮਾਨ ਕੀਤਾ ਅਤੇ ਸੱਚੀ-ਸੁੱਚੀ ਕਲਾ ਵਜੋਂ ਸਰੋਤਿਆਂ ਦੇ ਮਨਾਂ ਵਿਚ ਉੱਚੇ ਆਸਨ ਉੱਤੇ ਸਜਾ ਦਿੱਤਾ। ਉਹਨਾਂ ਦੇ ਨਾਲ ਨਾਲ ਇਹ ਪੰਜਾਬੀ ਲੋਕ-ਗਾਇਕੀ ਦਾ ਵੀ ਸੁਭਾਗ ਸੀ ਕਿ ਉਸਨੂੰ ਉਹਨਾਂ ਦੇ ਰੂਪ ਵਿਚ ਅਜਿਹੀ ਆਵਾਜ਼ ਮਿਲੀ ਜਿਹੋ ਜਿਹੀ ਆਵਾਜ਼ ਕੁਦਰਤ ਕਦੀ ਕਦੀ ਹੀ ਮਿਹਰਬਾਨ ਹੋ ਕੇ ਕਿਸੇ ਕਿਸੇ ਨੂੰ ਹੀ ਬਖ਼ਸ਼ਦੀ ਹੈ।

ਪ੍ਰਕਾਸ਼ ਕੌਰ ਨੇ ਪਹਿਲੀ ਵਾਰ ਪਿਸ਼ਾਵਰ ਰੇਡੀਓ ਤੋਂ 1941 ਵਿਚ ਗਾਇਆ ਅਤੇ ਸੁਰਿੰਦਰ ਕੌਰ ਨੇ ਦੋ ਸਾਲ ਮਗਰੋਂ 1943 ਵਿਚ ਪਹਿਲੀ ਵਾਰ ਲਾਹੌਰ ਰੇਡੀਓ ਤੋਂ ਗਾਇਆ। ਅਗਲੇ ਸਾਲ, 1944 ਵਿਚ ਐੱਚ ਐੱਮ ਵੀ ਨੇ ਦੋਵਾਂ ਭੈਣਾਂ ਦਾ ਪਹਿਲਾ ਸਾਂਝਾ ਰਿਕਾਰਡ ਪੇਸ਼ ਕੀਤਾ। ਸੁਰਿੰਦਰ ਕੌਰ ਦੀ ਆਵਾਜ਼ ਨੇ ਤਾਂ ਪੰਜਾਬੀ ਦੀਆਂ ਹੱਦਾਂ ਪਾਰ ਕਰ ਕੇ ਹਿੰਦੀ ਵਿਚ ਵੀ ਅਭੁੱਲ ਸਥਾਨ ਬਣਾਉਣ ਵਿਚ ਸਫਲਤਾ ਪਰਾਪਤ ਕੀਤੀ।

ਦੂਜੇ ਪਾਸੇ, ਐਨ ਉਹਨਾਂ ਹੀ ਦਿਨਾਂ ਵਿਚ ਦੇਵਿੰਦਰ ਸਤਿਆਰਥੀ ਜੀ ਨੇ ਲੋਕਗੀਤਾਂ ਨੂੰ ਕਾਨੀਬੱਧ ਕਰਨ ਦਾ ਇਤਿਹਾਸਕ ਕਾਰਜ ਆਰੰਭਿਆ। ਸਾਡੇ ਜੀਵਨ ਵਿਚ ਲੋਕਗੀਤਾਂ ਦੇ ਮਹੱਤਵ ਤੇ ਸਥਾਨ ਦੀ ਸੋਝੀ ਕਰਵਾਉਣ ਵਾਲੀ ਉਹਨਾਂ ਦੀ ਪ੍ਰਥਮ ਪੁਸਤਕ 'ਗਿੱਧਾ', ਜਿਸਨੇ ਛਪਦਿਆਂ ਹੀ ਟਕਸਾਲੀ ਸਥਾਨ ਪਰਾਪਤ ਕਰ ਲੈਣ ਦਾ ਕਾਰਨਾਮਾ ਕਰ ਦਿਖਾਇਆ, 1936 ਵਿਚ ਪ੍ਰਕਾਸ਼ਿਤ ਹੋਈ। 1941 ਵਿਚ ਉਹਨਾਂ ਦੀ ਲੋਕਗੀਤਾਂ ਦੀ ਦੂਜੀ ਪੁਸਤਕ 'ਦੀਵਾ ਬਲੇ ਸਾਰੀ ਰਾਤ' ਦੇ ਨਾਲ ਨਾਲ ਲੋਕਗੀਤਾਂ ਦੇ ਰੰਗ ਵਿਚ ਰੰਗੀ ਹੋਈ ਪਹਿਲੀ ਕਾਵਿ-ਪੁਸਤਕ 'ਧਰਤੀ ਦੀਆਂ ਵਾਜਾਂ' ਵੀ ਪਾਠਕਾਂ ਦੇ ਹੱਥਾਂ ਵਿਚ ਪੁੱਜੀ। ਸੁਰਿੰਦਰ ਕੌਰ ਦੀ ਆਵਾਜ਼ ਵਾਂਗ ਉਹਨਾਂ ਦੀ ਘਾਲਨਾ ਵੀ ਪੰਜਾਬੀ ਦੇ ਵਿਹੜੇ ਤੋਂ ਬਾਹਰ ਤੱਕ ਫੈਲ ਗਈ। ਉਹਨਾਂ ਨੇ ਲੋਕਗੀਤਾਂ ਦੀ ਮਹਿਕ 1941 ਵਿਚ ਪੁਸਤਕ 'ਮੈਂ ਹੂੰ ਖ਼ਾਨਾਬਦੋਸ਼' ਤੇ 1946 ਵਿਚ 'ਗਾਏ ਜਾ, ਹਿੰਦੁਸਤਾਨ' ਰਾਹੀਂ ਉਰਦੂ ਦੇ, 1946 ਵਿਚ ਪੁਸਤਕ 'ਮੀਟ ਮਾਈ ਪੀਪੁਲ' ਰਾਹੀਂ ਅੰਗਰੇਜ਼ੀ ਦੇ ਅਤੇ 1948 ਤੋਂ 1951 ਦੇ ਚਾਰ ਸਾਲਾਂ ਵਿਚ 'ਧਰਤੀ ਗਾਤੀ ਹੈ', 'ਧੀਰੇ ਬਹੋ, ਗੰਗਾ', 'ਬੇਲਾ ਫੂਲੇ ਆਧੀ ਰਾਤ' ਤੇ 'ਚਿਤ੍ਰੋਂ ਮੇਂ ਲੋਰੀਆਂ' ਨਾਂ ਦੀਆਂ ਚਾਰ ਪੁਸਤਕਾਂ ਰਾਹੀਂ ਹਿੰਦੀ ਦੇ ਵਿਹੜੇ ਵਿਚ ਵੀ ਬਖੇਰ ਦਿੱਤੀ।

ਤੀਜੇ ਪਾਸੇ, ਏਨਾਂ ਹੀ ਮਹੱਤਵਪੂਰਨ ਉਸੇ ਕਾਲ-ਖੰਡ ਵਿਚ ਨੰਦ ਲਾਲ ਨੂਰਪੁਰੀ ਜੀ ਦਾ ਆਗਮਨ ਸੀ ਜਿਨ੍ਹਾਂ ਨੇ ਲੋਕਗੀਤਾਂ ਦੀ ਬੁੱਕਲ ਵਿਚ ਬੈਠ ਕੇ ਅਜਿਹੇ ਗੀਤ ਰਚੇ ਜਿਨ੍ਹਾਂ ਨੂੰ ਅਨੇਕ ਸਰੋਤੇ ਲੋਕਗੀਤ ਹੀ ਸਮਝਦੇ ਰਹੇ ਤੇ ਹੁਣ ਵੀ ਸਮਝਦੇ ਹਨ। ਉਹਨਾਂ ਦੇ ਬੋਲਾਂ ਦੀ ਸਰਲਤਾ ਤੇ ਸਾਦਗੀ, ਜਜ਼ਬਿਆਂ ਦੀ ਤਰਲਤਾ ਤੇ ਤੀਬਰਤਾ ਅਤੇ ਸ਼ਬਦ-ਚੋਣ ਦੇ ਪੱਖੋਂ ਹੰਸ-ਚੁੰਝ ਵਰਗੀ ਨਿਰਖ ਤੇ ਪਰਖ ਉਹਨਾਂ ਦੀਆਂ ਰਚਨਾਵਾਂ ਨੂੰ ਲੋਕਗੀਤਾਂ ਨਾਲ ਵਰ ਮੇਚਣ ਲਾ ਦਿੰਦੀ ਸੀ।

ਜਿਵੇਂ ਪ੍ਰਕਾਸ਼ ਕੌਰ ਤੇ ਸੁਰਿੰਦਰ ਕੌਰ ਦੀ ਖਿੱਚੀ ਲਕੀਰ ਨੂੰ ਛੂਹਣਾ ਉਸ ਪਿੱਛੋਂ ਆਈਆਂ ਬੇਸ਼ੁਮਾਰ ਗਾਇਕਾਂ ਲਈ ਅਸੰਭਵ ਰਿਹਾ ਹੈ ਤੇ ਅਸੰਭਵ ਹੀ ਰਹੇਗਾ ਅਤੇ ਲੋਕਗੀਤਾਂ ਨੂੰ ਇਕੱਤਰ ਤੇ ਉਜਾਗਰ ਕਰਨ ਦੀ ਸਤਿਆਰਥੀ ਜੀ ਦੀ ਘਾਲ-ਕਮਾਈ ਤੋਂ ਅੱਗੇ ਲੰਘਣਾ ਤਾਂ ਕਿਤੇ ਰਿਹਾ, ਉਸਦੇ ਬਰਾਬਰ ਢੁੱਕਣਾ ਵੀ ਕਿਸੇ ਲਈ ਮੁਸ਼ਕਿਲ ਰਿਹਾ ਹੈ ਤੇ ਮੁਸ਼ਕਿਲ ਹੀ ਰਹੇਗਾ, ਮੈਂ ਇਹ ਕਹਿਣ ਦੀ ਦਲੇਰੀ ਵੀ ਕਰ ਸਕਦਾ ਹਾਂ ਕਿ ਲੋਕਗੀਤਾਂ ਦੇ ਹਾਣ ਦੇ ਗੀਤਾਂ ਦੀ ਰਚਨਾ ਕਰਨ ਵਿਚ ਨੂਰਪੁਰੀ ਜੀ ਤੋਂ ਪਾਰ ਲੰਘਣਾ ਵੀ ਹਰ ਗੀਤਕਾਰ ਲਈ ਔਖਾ ਰਿਹਾ ਹੈ ਤੇ ਔਖਾ ਹੀ ਰਹੇਗਾ! ਦੇਵਿੰਦਰ ਸਤਿਆਰਥੀ ਜੀ ਦਾ ਕਾਰਜ ਤਾਂ ਮੋਟੇ ਤੌਰ ਉੱਤੇ ਦੂਜੇ ਦੋਵਾਂ ਦੇ ਨਾਲੋ-ਨਾਲ ਤੁਰਨ ਵਾਲਾ ਸੀ ਪਰ ਗਾਇਕੀ ਅਤੇ ਰਚਨਾਕਾਰੀ ਦਾ ਸੰਗਮ ਤਾਂ ਸੁਭਾਵਿਕ ਸੀ, ਸਗੋਂ ਹੋਣਾ ਲਾਜ਼ਮੀ ਸੀ। ਇਸ ਕਰਕੇ ਜਦੋਂ ਨੂਰਪੁਰੀ ਦੇ ਸ਼ਬਦਾਂ ਨੂੰ ਪ੍ਰਕਾਸ਼ ਕੌਰ ਤੇ ਸੁਰਿੰਦਰ ਕੌਰ ਦੇ ਬੋਲਾਂ ਨੇ ਗਲਵੱਕੜੀ ਪਾਈ, ਜਾਦੂ ਦੂਹਰੇ ਤੇੜ ਦਾ ਹੋ ਨਿੱਬੜਿਆ!

ਲਿਖਤ ਦਾ ਆਰੰਭ ਕਰਦਿਆਂ ਮੈਂ ਹਰ ਕਲਾ ਦੇ ਇਤਿਹਾਸ ਵਿਚ ਨਿਖਾਰ, ਖੜੋਤ ਤੇ ਨਿਘਾਰ ਦੇ ਦੌਰ ਆਉਣ ਦੀ ਗੱਲ ਕੀਤੀ ਸੀ। ਸਰੋਤਿਆਂ-ਦਰਸ਼ਕਾਂ ਦੀ ਇਕੋ ਪੀੜ੍ਹੀ ਨੇ ਲੋਕਗੀਤ ਦੇ ਨਿਖਾਰ ਦਾ ਉਪਰੋਕਤ ਦੌਰ ਵੀ ਦੇਖਿਆ ਹੋਇਆ ਹੈ ਤੇ ਹੁਣ ਉਹਨੂੰ ਸਰਬਪੱਖੀ ਨਿਘਾਰ ਦਾ ਅਜੋਕਾ ਦੌਰ ਵੀ ਦੇਖਣਾ ਪੈ ਰਿਹਾ ਹੈ। ਨੂਰਪੁਰੀ ਤੇ ਪ੍ਰਕਾਸ਼ ਕੌਰ ਤਾਂ ਇਹ ਦਿਨ ਦੇਖਣ ਤੋਂ ਪਹਿਲਾਂ ਹੀ ਤੁਰ ਗਏ, ਸਤਿਆਰਥੀ ਜੀ ਲੋਕਗੀਤਾਂ ਦੇ ਨਾਂ ਹੇਠ ਕੀਤੀਆਂ ਜਾ ਰਹੀਆਂ ਅਗੀਤਕ, ਉਜੱਡ ਤੇ ਅਸ਼ਲੀਲ ਰਚਨਾਵਾਂ ਤੋਂ ਅਤੇ ਸੁਰਿੰਦਰ ਕੌਰ ਗਾਇਕੀ ਦੇ ਨਾਂ ਹੇਠ ਖਿੰਡਾਈ ਜਾ ਰਹੀ ਬੇਸੁਰਤਾ ਤੇ ਕੱਚਘਰੜਤਾ ਤੋਂ ਬੇਹੱਦ ਦੁਖੀ ਤੇ ਪਰੇਸ਼ਾਨ ਹੁੰਦੇ ਰਹੇ। ਜਿਥੇ ਮੇਰੀ ਕੱਚੀ ਉਮਰ ਵੇਲੇ ਲੋਕਗੀਤ ਦੀ ਸਰਬਪੱਖੀ ਬੁਲੰਦੀ ਦੇਖਣ-ਮਾਣਨ ਵਾਸਤੇ ਨਜ਼ਰਾਂ ਉੱਚੀਆਂ ਕਰਨੀਆਂ ਪੈਂਦੀਆਂ ਸਨ, ਹੁਣ ਪੱਕੀ ਉਮਰੇ ਲੋਕਗੀਤ ਦੇ ਸਰਬਪੱਖੀ ਨਿਘਾਰ ਨੂੰ ਦੇਖ ਕੇ ਨਜ਼ਰਾਂ ਆਪਣੇ ਆਪ ਨੀਵੀਆਂ ਹੋ ਜਾਂਦੀਆਂ ਹਨ !

(011-65736868)

(ਸਫ਼ਾ 11 ਦੀ ਬਾਕੀ)

ਜਸਪਾਲ ਭੱਟੀ ਦੇ ਅਸੂਲ ਬਹੁਤ ਸਖ਼ਤ ਸਨ। ਸਮੇਂ ਦਾ ਪਾਬੰਦ ਉਹ ਕਈ ਵੇਰਾਂ ਮੁਖ ਮਹਿਮਾਨ ਵਜੋਂ ਬੁਲਾਏ ਗਏ ਸਮਾਗਮਾਂ ਵਿੱਚ ਦਿੱਤੇ ਸਮੇਂ ਤੇ ਪਹੁੰਚ ਆਯੋਜਕਾਂ ਨੂੰ ਹੈਰਾਨ ਪਰੇਸ਼ਾਨ ਕਰ ਦਿੰਦਾ ਸੀ। ਉਹ ਅਕਸਰ ਪੰਜ ਤਾਰਾ ਹੋਟਲਾਂ ਵਿੱਚ ਜਾਣ ਦੀ ਬਜਾਏ ਜੀ.ਟੀ. ਰੋਡ ਤੇ ਢਾਬਿਆਂ ਵਿੱਚ ਖਾਣਾ ਪਸੰਦ ਕਰਦਾ ਸੀ। ਸ਼ਾਇਦ ਇਹ ਇਕ ਕਾਰਨ ਹੀ ਸੀ 'ਮੈਡ ਆਰਟਸ' ਵਿੱਚ ਉਸ ਨੇ ਇਕ ਢਾਬਾ ਵੀ ਬਣਵਾਇਆ ਹੋਇਆ ਸੀ।

ਰੋਜ਼ਾਨਾ ਜ਼ਿੰਦਗੀ ਵਿੱਚ ਵਿਚਰਦਿਆਂ ਜਸਪਾਲ ਭੱਟੀ ਆਪਣੇ ਆਪ ਨੂੰ ਬੇਸ਼ੱਕ ਇਕ ਸਾਧਾਰਨ ਵਿਅਕਤੀ ਵਜੋਂ ਹੀ ਪੇਸ਼ ਕਰਦਾ ਸੀ ਤੇ ਖੁਸ਼ੀ ਖੁਸ਼ੀ ਆਪਣੇ ਚਹੇਤਿਆਂ ਨਾਲ਼ ਤਸਵੀਰਾਂ ਖਿਚਵਾਉਣਾ, ਉਨ੍ਹਾਂ ਨੂੰ ਕਲਾਤਮਕ ਢੰਗ ਨਾਲ ਆਟੋਗ੍ਰਾਫ ਦੇਣ ਤੋਂ ਕਦੇ ਵੀ ਗੁਰੇਜ ਨਹੀਂ ਸੀ। ਆਪਣੀ ਗੱਡੀ ਖੁਦ ਹੀ ਚਲਾਉਣ ਵਿੱਚ ਉਹ ਆਨੰਦ ਪ੍ਰਾਪਤ ਕਰਦਾ ਤੇ ਆਪਣੀ ਆਜ਼ਾਦੀ ਬਣਾਈ ਰੱਖਣਾ ਉਸਦੀ ਫਿਤਰਤ ਸੀ। ਉਹ ਇਕ ਸੂਝਵਾਨ ਇਨਸਾਨ ਹੀ ਨਹੀਂ ਸੀ ਸਗੋਂ ਇਕ ਬਹੁਤ ਮੋਮ ਦਿਲ, ਹਰ ਵੇਲੇ ਹਰ ਚੰਗੇ ਕੰਮ ਵਿੱਚ ਮਦਦ ਕਰਨ ਲਈ ਤਤਪਰ ਰਹਿਣ ਵਾਲਾ ਇਨਸਾਨ ਸੀ। ਉਹ ਸਭ ਵਡਭਾਗੇ ਹਨ ਜਿਨ੍ਹਾਂ ਨੂੰ ਜਸਪਾਲ ਭੱਟੀ ਨੂੰ ਜਾਣਨ ਦਾ, ਉਸ ਦੇ ਨਾਲ ਕੰਮ ਕਰਨ ਦਾ ਤੇ ਜ਼ਿੰਦਗੀ ਦੇ ਕਿਸੇ ਵੀ ਮੋੜ 'ਤੇ ਉਸ ਨੂੰ ਮਿਲਣ ਦਾ ਮੌਕਾ ਮਿਲਿਆ ਹੋਵੇ। ਉਹ ਸਾਰੇ ਉਸ ਹਾਸਰਸ ਕਲਾਕਾਰ ਨੂੰ ਅੱਜ ਵੀ ਤੇ ਹਮੇਸ਼ਾ ਹੀ ਯਾਦ ਕਰਦੇ ਰਹਿਣਗੇ। ਜਸਪਾਲ ਵਰਗੇ ਇਨਸਾਨ ਤਾਂ ਹਮੇਸ਼ਾ ਜ਼ਿੰਦਾ ਰਹਿੰਦੇ ਨੇ। ਮੌਤ ਵੀ ਉਨ੍ਹਾਂ ਨੂੰ ਸਾਡੇ ਕੋਲੋਂ ਜੁਦਾ ਨਹੀਂ ਕਰ ਸਕਦੀ।

ਮੋਬਾਈਲ 98140-02189

### ਪੰਜਾਬੀ ਅਕਾਦਮੀ ਦਿੱਲੀ ਵਲੋਂ

## ਡਾ. ਜਗਤਾਰਜੀਤ ਕਾਵਿ ਪੁਰਸਕਾਰ ਨਾਲ ਸਨਮਾਨਤ

27.09.2012 ਨੂੰ ਪੰਜਾਬੀ ਅਕਾਦਮੀ ਦਿੱਲੀ ਵਲੋਂ ਸਾਲ 2011 ਦਾ ਇਨਾਮ ਵੰਡ ਸਮਾਰੋਹ ਤਾਲਕਟੋਰਾ ਇਨਡੋਰ ਸਟੇਡੀਅਮ ਵਿਖੇ ਕੀਤਾ ਗਿਆ। ਸਮਾਰੋਹ ਦੌਰਾਨ 'ਪਰਮ ਸਾਹਿਤ ਸਤਿਕਾਰ' ਸ੍ਰੀ ਨਛੱਤਰ ਨੂੰ, 'ਪਰਮ ਸਭਿਆਚਾਰ ਸਤਿਕਾਰ' ਸ੍ਰੀ ਸੋਮਦੱਤ ਬੱਟੂ ਨੂੰ, 'ਗਲਪ ਪੁਰਸਕਾਰ' ਸ੍ਰੀ ਰਤਨ ਸਿੰਘ ਨੂੰ (ਬਾਲ ਕਹਾਣੀ ਸੰਗ੍ਰਹਿ) ਵਾਸਤੇ, 'ਪੰਜਾਬੀ ਮੀਡੀਆ ਪੁਰਸਕਾਰ' ਸ੍ਰੀ ਬਲਬੀਰ ਪਰਵਾਨਾ ਨੂੰ, 'ਕਾਵਿ ਪੁਰਸਕਾਰ' ਸ੍ਰੀ ਜਗਤਾਰਜੀਤ ਨੂੰ (ਅਮਲਤਾਸ ਕਾਵਿ ਸੰਗ੍ਰਹਿ) ਵਾਸਤੇ ਅਤੇ 'ਬਾਲ ਸਾਹਿਤ ਪੁਰਸਕਾਰ' ਸ੍ਰੀ ਇੰਦੇ ਨੂੰ (ਅਸੀਂ ਉਡਾਂਗੇ ਕਾਵਿ ਸੰਗ੍ਰਹਿ) ਵਾਸਤੇ ਦਿੱਤਾ ਗਿਆ।

ਇਹ ਪੁਰਸਕਾਰ ਦਿੱਲੀ ਦੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਿਤ ਵਲੋਂ ਪ੍ਰਦਾਨ ਕੀਤੇ ਗਏ। ਇਸ ਸਮੇਂ ਮੰਚ 'ਤੇ ਦਿੱਲੀ ਦੀ ਸਿੱਖਿਆ ਮੰਤਰੀ ਸ੍ਰੀਮਤੀ ਕਿਰਨ ਵਾਲੀਆ, ਪੰਜਾਬੀ ਅਕਾਦਮੀ ਦੀ ਵਾਈਸ ਚੇਅਰਪਰਸਨ ਅਨੀਤਾ ਸਿੰਘ, ਪੰਜਾਬੀ ਅਕਾਦਮੀ ਦੇ ਸਕੱਤਰ ਸ੍ਰੀ ਰਵੇਲ ਸਿੰਘ ਅਤੇ ਗਵਰਨਿੰਗ ਕੌਂਸਲ ਦੇ ਮੈਂਬਰ ਸ੍ਰੀ ਸਵਰਾਜਬੀਰ ਹਾਜ਼ਰ ਸਨ।

ਇਸ ਮੌਕੇ 'ਤੇ ਬੋਲਦਿਆਂ ਸ੍ਰੀਮਤੀ ਸ਼ੀਲਾ ਦੀਕਸ਼ਿਤ ਨੇ ਸਨਮਾਨਤ ਸਾਹਿਤਕਾਰਾਂ ਨੂੰ ਵਧਾਈ ਦਿੱਤੀ ਅਤੇ ਦਿੱਲੀ ਖੇਤਰ ਵਿੱਚ ਪੰਜਾਬੀ ਦੇ ਵਿਕਾਸ ਹਿੱਤ ਕੀਤੇ ਜਾ ਰਹੇ ਸਰਕਾਰੀ ਜਤਨਾਂ ਦਾ ਜ਼ਿਕਰ ਕੀਤਾ। ਉਨ੍ਹਾਂ ਇਹ ਵੀ ਕਿਹਾ ਕਿ ਭਵਿੱਖ ਵਿੱਚ ਵੀ ਇਸ ਸਰਕਾਰ ਵਲੋਂ ਪੰਜਾਬੀ ਭਾਸ਼ਾ, ਪੰਜਾਬੀ ਸਾਹਿਤਕਾਰਾਂ ਅਤੇ ਪੰਜਾਬੀ ਅਕਾਦਮੀ ਦੀ ਹਰ ਤਰ੍ਹਾਂ ਦੀ ਮਦਦ ਕੀਤੀ ਜਾਵੇਗੀ।

ਸ੍ਰੀਮਤੀ ਕਿਰਨ ਵਾਲੀਆ ਨੇ ਕਿਹਾ ਕਿ ਪੰਜਾਬੀ ਦਿੱਲੀ ਖੇਤਰ ਦੀ ਦੂਸਰੀ ਭਾਸ਼ਾ ਹੈ ਅਤੇ ਇਹ ਸਰਕਾਰ ਇਸਦੇ ਵਿਕਾਸ ਵਾਸਤੇ ਹਰ ਜਤਨ ਕਰੇਗੀ।

ਸਨਮਾਨ ਸਮਾਰੋਹ ਦੇ ਉਪਰੰਤ ਪ੍ਰਸਿੱਧ ਪੰਜਾਬੀ ਗਾਇਕ ਸਤਿੰਦਰ ਸਰਤਾਜ ਨੇ ਆਪਣੀ ਰਸਭਿੰਨੀ ਆਵਾਜ ਵਿੱਚ ਕੀਤੇ ਗਾਇਣ ਨਾਲ ਹਾਜ਼ਰ ਹਜ਼ਾਰਾਂ ਦੀ ਗਿਣਤੀ ਵਿੱਚ ਸਰੋਤਿਆਂ ਨੂੰ ਕੀਲ ਦਿੱਤਾ।

– ਜਗਦੀਸ਼ ਕੌਸ਼ਲ

# ਦੁੱਖ-ਦਰਦ ਦਾ ਸਾਂਝ-ਯੰਤਰ

ਕੁਝ ਲੋਕ ਸਰਕਾਰ ਨੂੰ ਐਵੇਂ ਈ ਦੋਸ਼ ਦਿੰਦੇ ਰਹਿੰਦੇ ਐ । ਇਹਨਾਂ ਨੂੰ ਜਿਵੇਂ ਕੋਈ ਹੋਰ ਕੰਮ ਈ ਨਹੀਂ; ਬਸ, ਉੱਠਦੇ-ਬਹਿੰਦੇ, ਖਾਂਦੇ-ਪੀਂਦੇ, ਸੌਂਦੇ-ਜਾਗਦੇ ਬੁੜਬੁੜਾਉਣ ਦੀ ਆਦਤ ਐ ਕਿ 'ਸਰਕਾਰ ਲੋਕਾਂ ਵਾਸਤੇ ਆਹ ਨਹੀਂ ਕਰਦੀ, ਅਹੁ ਨਹੀਂ ਕਰਦੀ; ਨਾ ਨੇਤਾ ਕੁਝ ਕਰਦੇ ਐ, ਨਾ ਅਧਿਕਾਰੀ, ਬਸ ਆਪਣੀਆਂ ਤਿਜੋਰੀਆਂ ਭਰਨ ਵਿੱਚ ਲੱਗੇ ਹੋਏ ਐ, ਕਾਲਾ ਧਨ ਇਕੱਠਾ ਕਰੀ ਜਾਂਦੇ ਐ; ਬਹੁਤਾ ਵਧ ਜਾਏ ਤਾਂ ਸਵਿਸ-ਬੈਂਕਾਂ 'ਚ ਜਾ ਲੁਕਾਉਂਦੇ ਐ !'

ਤੁਹਮਤਾਂ ਲਾਉਣ ਵਾਲਿਆਂ ਨੂੰ ਕੋਈ ਪੁੱਛੇ, ਬਈ ਭਲਿਓ ਮਾਣਸੋ, ਤੁਹਾਨੂੰ ਦਿਸਦਾ ਨਹੀਂ, ਸਾਡੀਆਂ ਸਰਕਾਰਾਂ ਚਲਾਉਣ ਵਾਲੇ ਨੇਤਾ ਤੇ ਅਫ਼ਸਰ ਗ਼ਰੀਬਾਂ ਦੀ ਦੁਰਦਸ਼ਾ ਬਾਰੇ ਕਿੰਨੀ ਚਿੰਤਾ ਕਰਦੇ ਐ ! ਚਿੰਤਾ ਕਰਨ ਵਾਸਤੇ ਉਹਨਾਂ ਨੂੰ ਹਿਲ-ਸਟੇਸ਼ਨਾਂ ਉੱਤੇ ਜਾ ਕੇ ਪੰਜ-ਸਿਤਾਰਾ ਹੋਟਲਾਂ ਵਿੱਚ ਮੀਟਿੰਗਾਂ ਕਰਨੀਆਂ ਪੈਂਦੀਆਂ ਨੇ; 35-35 ਲੱਖ ਦੇ ਪਖ਼ਾਨਿਆਂ ਵਿੱਚ ਬੈਠ ਕੇ ਯੋਜਨਾਵਾਂ ਬਣਾਉਣੀਆਂ ਪੈਂਦੀਆਂ ਨੇ ! ਉਹਨਾਂ ਨੂੰ ਦੇਸਾਂ-ਵਿਦੇਸ਼ਾਂ ਦੇ ਅਨੇਕਾਂ ਦੌਰੇ ਕਰਨੇ ਪੈਂਦੇ ਨੇ ਤਾਂ ਜੋ ਅਮਰੀਕਾ-ਇੰਗਲੈਂਡ ਜਾ ਕੇ ਇਹ ਅਧਿਅਨ ਕਰ ਸਕਣ ਕਿ 'ਮੇਰੇ ਭਾਰਤ ਮਹਾਨ' ਦੇ ਗ਼ਰੀਬਾਂ ਦੀ ਗ਼ਰੀਬੀ ਕਿਵੇਂ ਦੂਰ ਕੀਤੀ ਜਾ ਸਕਦੀ ਐ! ਇਹ ਤਾਂ ਹੁਣ ਦੇਸ ਦੇ ਲੋਕਾਂ ਦੀ ਕਿਸਮਤ ਹੀ ਮਾੜੀ ਐ ਕਿ ਸਰਕਾਰੀਏ ਜਿੰਨੀ ਵਧੇਰੇ ਚਿੰਤਾ ਕਰਦੇ ਐ , ਗ਼ਰੀਬੀ ਤੇ ਗ਼ਰੀਬਾਂ ਦੀ ਗਿਣਤੀ ਓਨੀ ਹੀ ਵਧਦੀ ਜਾਂਦੀ ਐ। ਚਿੰਤਾ ਵਿੱਚ ਸਰਕਾਰੀਏ ਵਿਚਾਰੇ ਇਹ ਵੀ ਭੁੱਲ ਜਾਂਦੇ ਐ ਕਿ ਜਿਹੜੇ ਲੱਖਾਂ ਟਨ ਅਨਾਜ ਨੂੰ ਸੜਨ ਤੋਂ ਪਹਿਲਾਂ ਭੁੱਖਿਆਂ ਵਿੱਚ ਵੰਡਣ ਦਾ ਸੁਪਰੀਮ ਕੋਰਟ ਨੇ ਹੁਕਮ ਦਿੱਤਾ ਹੋਇਐ, ਉਹ ਬਾਹਰ ਪਿਆ ਮੀਂਹਾਂ ਵਿੱਚ ਸੜ ਰਿਹੈ ਤੇ ਗੁਦਾਮਾਂ ਵਿੱਚ ਪਏ ਨੂੰ 'ਚੂਹੇ' ਖਾ ਰਹੇ ਐ! ਇਹ 'ਚੂਹੇ' ਕਿਹੋ ਜਿਹੇ ਨੇ , ਕਿੱਥੇ ਰਹਿੰਦੇ ਨੇ, ਕਿੱਥੋਂ ਆਉਂਦੇ ਨੇ __ਇਹ ਖੋਜ ਦਾ ਵਿਸ਼ਾ ਹੈ।

ਚਲੋ, ਇਹ ਗੱਲਾਂ ਤਾਂ ਪੁਰਾਣੀਆਂ ਹੋ ਗਈਆਂ। ਸਰਕਾਰ ਨੂੰ ਪਾਣੀ ਪੀ-ਪੀ ਕੋਸਣ ਵਾਲਿਓ, ਹੁਣ ਵਾਲੀ ਤਾਜ਼ੀ ਸੁਣ ਕੇ ਤਾਂ ਖੁਸ਼ ਹੋ ਜਾਓ ਕਿ ਸਾਡੀ ਚਿੰਤਾਵਾਨ ਸਰਕਾਰ ਗ਼ਰੀਬੀ-ਰੇਖਾ ਤੋਂ ਹੇਠਾਂ ਬੈਠੇ 60 ਲੱਖ ਪਰਵਾਰਾਂ ਨੂੰ 70000 ਕਰੋੜ ਰੁਪਏ ਦੇ ਮੋਬਾਈਲ ਫੋਨ ਵੰਡਣ ਦਾ ਫ਼ੈਸਲਾ ਕਰਨ ਦਾ ਫ਼ੈਸਲਾ ਕਰ ਰਹੀ ਐ ! ਤੁਸੀਂ ਵੀ ਮੌਕੇ ਦਾ ਫ਼ਾਇਦਾ ਉਠਾਓ ਤੇ ਧੰਨਾ ਸੇਠਾਂ, ਲਾਲਾ ਘਸੀਟਾ ਮੱਲਾਂ ਵਾਂਗ ਅਧਿਕਾਰੀਆਂ ਨੂੰ ਕੁਝ ਦੇ-ਦੁਆ ਕੇ ਬੀਪੀਐੱਲ ਕਾਰਡ ਬਣਵਾ ਲਓ ਤੇ ਲਾਈਨ ਵਿੱਚ ਲੱਗ ਜਾਓ। ਜੇ ਕੋਈ ਸ਼ੱਕੀ ਨਜ਼ਰ ਨਾਲ ਤੁਹਾਡੇ ਵੱਲ ਦੇਖੇ ਤਾਂ ਆਪਣੇ ਪੈਰਾਂ ਹੇਠ ਪਈ 'ਗ਼ਰੀਬੀ ਰੇਖਾ' ਨੂੰ ਫਟਾਫਟ ਚੁੱਕ ਕੇ ਸਿਰ ਉੱਤੋਂ ਦੀ ਕਰ ਲਓ ਤੇ ਕਹੋ_ਦੇਖੋ ਜੀ, ਮੈਂ ਗ਼ਰੀਬੀ ਰੇਖਾ ਦੇ ਹੇਠਾਂ ਹਾਂ। ਇਸ ਵਿੱਚ ਕੋਈ ਸੰਗ-ਸ਼ਰਮ ਨਾ ਮੰਨਿਓ। ਜੇ ਸਰਕਾਰ ਗ਼ਰੀਬਾਂ ਨਾਲ ਮਜ਼ਾਕ ਕਰਨੋਂ ਨਹੀਂ ਸੰਗਦੀ ਤਾਂ ਤੁਸੀਂ ਕਿਓਂ ਸੰਗੋ ! ਸਿਆਣੇ ਕਹਿੰਦੇ ਐ _ਜੇ ਮੁਫ਼ਤ ਵਿੱਚ ਤੇਲ ਮਿਲ ਰਿਹਾ ਹੋਵੇ ਤੇ ਤੁਹਾਡੇ ਕੋਲ ਕੌਲੀ-ਸ਼ੀਸ਼ੀ ਨਾ ਹੋਵੇ ਤਾਂ ਜੁੱਤੀ ਵਿੱਚ ਪੁਆ ਲੈਣਾ ਚਾਹੀਦੈ ।

ਹੁਣ ਕਿਤੇ ਇਹ ਨਾ ਸੋਚਣ ਬੈਠ ਜਾਇਓ ਕਿ ਸਰਕਾਰ ਗ਼ਰੀਬਾਂ ਉੱਤੇ ਇਹ ਕਿਰਪਾ ਸ਼ਾਇਦ ਫ਼ੋਨ-ਕੰਪਨੀਆਂ ਨੂੰ ਕਰੋੜਾਂ ਦਾ ਫ਼ਾਇਦਾ ਪੁਚਾਉਣ ਵਾਸਤੇ ਤੇ ਬਦਲੇ ਵਿੱਚ ਚੋਣ-ਫ਼ੰਡ ਲੈਣ ਵਾਸਤੇ ਕਰ ਰਹੀ ਐ, ਜਾਂ ਫੇਰ, ਫ਼ੋਨ ਦਾ ਛਣਕਣਾ ਪ੍ਰਾਪਤ ਕਰ ਕੇ, ਰੋਂਦੇ-ਰੋਂਦੇ ਥੋੜ੍ਹੇ ਚਿਰ ਲਈ ਬੱਚਿਆਂ ਵਾਂਗ ਹੱਸ ਪੈਣ ਵਾਲਿਆਂ ਤੋਂ ਵੋਟਾਂ ਲੈਣ ਵਾਸਤੇ ਕਰ ਰਹੀ ਐ। ਹੋ ਸਕਦੈ, ਸਰਕਾਰ ਨੇ ਫੋਨ ਉੱਤੇ ਵਾਰ-ਵਾਰ ਇਹ ਪੁੱਛਣਾ ਹੋਵੇ, 'ਕਿਉਂ ਬਈ, ਅਜੇ ਜਿਉਂਦੇ ਓ !' ਹੋ ਸਕਦੈ, ਸਰਕਾਰ ਨੇ ਉਹਨਾਂ ਨੂੰ ਏਸ ਗੱਲ ਵਾਸਤੇ ਸ਼ਾਬਾਸ਼ੇ ਤੇ ਹੱਲਾਸ਼ੇਰੀ ਦੇਣੀ ਹੋਵੇ ਕਿ ਉਹ ਕਿੰਨੇ ਹੌਸਲੇ ਵਾਲੇ ਹਨ ਕਿ ਰੂੜੀਆਂ ਉੱਤੇ ਝੁੱਗੀਆਂ ਪਾ ਕੇ, ਸੀਵਰ ਦੇ ਪਾਈਪਾਂ ਵਿੱਚ, ਫਲਾਈਓਵਰਾਂ ਦੇ ਹੇਠਾਂ ਪਟੜੀਆਂ ਉੱਤੇ,ਅੱਤ ਦੀ ਗਰਮੀ ਤੇ ਕੜਾਕੇ ਦੀ ਠੰਢ ਵਿੱਚ ਭੁੱਖੇ-ਅਧਭੁੱਖੇ ਰਹਿ ਕੇ ਵੀ ਜਿਉਂਦੇ ਹਨ! ਸਰਕਾਰ ਭਾਵੇਂ ਕਾਸੇ ਵਾਸਤੇ ਵੀ ਕਰ ਰਹੀ ਹੋਵੇ, ਉਹਨਾਂ ਲੋਕਾਂ ਨੂੰ ਤਾਂ ਏਨੀ ਵੱਡੀ ਚੀਜ਼ ਮਿਲ ਹੀ ਰਹੀ ਹੈ ਨਾ, ਜਿਨ੍ਹਾਂ ਨੂੰ ਇਹ ਵੀ ਭਰੋਸਾ ਨਹੀਂ ਕਿ ਸ਼ਾਮ ਨੂੰ ਰੋਟੀ ਦੀ ਬੁਰਕੀ ਮਿਲੇਗੀ ਵੀ ਕਿ ਨਹੀਂ ! ਸਾਡੇ ਨੇਤਾ ਫ਼ਰਾਂਸ ਦੀ ਪੰਜ-ਸੱਤ ਸੌ ਸਾਲ ਪਹਿਲਾਂ ਹੋਈ ਮਹਾਰਾਣੀ ਮੇਰੀ ਨਾਲੋਂ ਵੀ ਕਿਤੇ ਵਧੇਰੇ ਸਿਆਣੇ ਸਿੱਧ ਹੋ ਕੇ ਦਿਖਾਉਣਾ ਚਾਹੁੰਦੇ ਹਨ, ਜੀਹਨੇ ਕਾਲ ਦੇ ਸਮੇਂ ਭੁੱਖੇ ਮਰ ਰਹੇ ਲੋਕਾਂ ਨੂੰ 'ਨੇਕ ਸਲਾਹ' ਦਿੱਤੀ ਸੀ ਕਿ 'ਜੇ ਬ੍ਰੈੱਡ ਨਹੀਂ ਮਿਲਦੀ ਤਾਂ ਪੇਸਟ੍ਰੀਆਂ ਖਾਓ !'

ਕੁਸ਼ ਵੀ ਹੋਵੇ, 26 ਰੁਪਏ ਤੋਂ ਘੱਟ ਦੀ ਦਿਹਾੜੀ ਵਿੱਚ (ਇਸ ਤੋਂ ਇੱਕ ਰੁਪਿਆ ਵੱਧ ਆਮਦਨ ਵਾਲਾ ਤਾਂ ਗ਼ਰੀਬੀ ਰੇਖਾ ਤੋਂ ਉੱਪਰ ਉੱਠ ਕੇ ਅਮੀਰਾਂ ਵਿੱਚ ਸ਼ਾਮਲ ਹੋ ਜਾਂਦਾ ਹੈ !) ਗੁਜ਼ਾਰਾ ਕਰਨ ਵਾਲੇ ਨੂੰ ਜਦੋਂ ਮੋਬਾਈਲ ਫ਼ੋਨ ਮਿਲ ਜਾਏਗਾ ਤਾਂ ਉਹਦੇ ਵਰਗਾ ਬਾਦਸ਼ਾਹ ਕੌਣ ਹੋਏਗਾ ! ਉਹ ਤਾਂ ਖ਼ੁਸ਼ੀ ਵਿੱਚ ਫ਼ੋਨ ਨੂੰ ਕਦੇ ਹੇਠਾਂ ਵਿਛਾਏਗਾ, ਕਦੇ ਉੱਤੇ ਲਏਗਾ; ਕਦੇ ਢਿੱਡ ਉੱਤੇ ਬੰਨ੍ਹੇਗਾ, ਕਦੇ ਸਿਰ ਉੱਤੇ ਰੱਖੇਗਾ; ਕਦੇ ਸੁੰਘੇਗਾ, ਕਦੇ ਚੱਟੇਗਾ। ਮੋਬਾਈਲ ਫ਼ੋਨ ਦੀ ਏਨੀ ਵੱਡੀ ਸੁਵਿਧਾ ਪ੍ਰਾਪਤ ਕਰ ਕੇ ਗ਼ਰੀਬੀ ਰੇਖਾ ਤੋਂ ਹੇਠਾਂ ਬੈਠੇ ਲੋਕ ਉਸ ਰੇਖਾ ਤੋਂ ਉੱਤੇ ਸਿਰ ਕੱਢ ਕੇ ਇੱਕ-ਦੂਜੇ ਨਾਲ ਦੁੱਖ-ਸੁੱਖ, ਜਾਂ ਕਹਿ ਲਓ 'ਦੁੱਖ-ਦੁੱਖ' ਸਾਂਝਾ ਕਰ ਲਿਆ ਕਰਨਗੇ । ਦੁੱਖ-ਦੁੱਖ ਸਾਂਝਾ ਕਰਨ ਲਈ ਫ਼ੋਨਾਂ ਉੱਤੇ ਹੁੰਦੀ ਇੱਕ ਵਾਰਤਾਲਾਪ ਤਾਂ ਭਾਈ ਰਾਮ ਆਸਰੇ ਨੇ ਵੀ ਸੁਣ ਲਈ। ਰੂੜੀ ਫਰੋਲਦੀ ਇੰਦੀ ਦਾ ਜਦੋਂ ਸਰਕਾਰੀ ਮੋਬਾਈਲ ਫ਼ੋਨ ਖੜਕਿਆ ਤਾਂ ਉਹਨੇ ਕੰਨ ਨਾਲ ਲਾਇਆ। ਦੂਜੇ ਪਾਸਿਓਂ ਅਵਾਜ਼ ਆਈ:

'ਹੈਲੋ !'

'ਹਾਂ, ਹਇਲੋ ਤਾਈ !'

ਕੁੜੇ ਇੰਦੀਏ, ਪੰਦਰਾਂ ਦਿਨ ਹੋਗੇ, ਤੂੰ ਫ਼ੂਨ ਈ ਨੀ ਕੀਤਾ ?'

'ਬੈਟਰੀ ਮੁੱਕਗੀ ਸੀ ਤਾਈ ।'

'ਭਰਵਾ ਲੈਣੀ ਸੀ ਬੈਟਰੀ ।'

'ਲੈ ਦੱਸ, ਅਖੇ ਮਰੀ ਤਾਂ ਜੇ ਸਾਹ ਨਾ ਆਇਆ; ਬਿਜਲੀ ਤੋਂ ਬਿਨਾਂ ਕਿਵੇਂ ਭਰਵਾਉਂਦੀ, ਤਵੇ 'ਤੇ ਰੱਖ ਕੇ !' 'ਆਵਦੀ ਜਠਾਣੀ, ਬੁਕਨੀ ਹੋਰਾਂ ਦਿਓਂ ਭਰਵਾ ਲਿਆਉਂਦੀ !'

'ਤਾਈ, ਤੈਨੂੰ ਏਨਾ ਵੀ ਨੀ ਪਤਾ, ਬੀ ਬੁਕਨੀ ਹੋਰੇ ਤਾਂ ਆਪ ਕਦੋਂ ਦੇ ਰਾਜਾ ਗਾਰਡਨ ਦੇ ਫਲੀਓਰ ਦੇ ਥੱਲੇ ਪਟੜੀ 'ਤੇ ਸੌਂਦੇ ਐ ! ਉਹ ਕੀ ਬਿਜਲੀ ਦੇ ਖੰਭੇ ਨਾਲ ਰਗੜ ਕੇ ਭਰ ਦਿੰਦੇ ਬੈਟਰੀ !'

'ਚਲ ਛੱਡ, ਨਿਆਣੇ ਚਲੇ ਗਏ ਸਕੂਲੇ ?'

'ਤਾਈ, ਸਕੂਲੋਂ ਤਾਂ ਕਦੋਂ ਦੇ ਹਟਾ ਲੇ। ਪਿਛਲੇ ਮਹੀਨੇ ਸਕੂਲੇ ਖਿਚੜੀ ਖਾ ਕੇ ਬਮਾਰ ਹੋਗੇ ਸੀ । ਹੁਣ ਤਾਂ ਅਸੀਂ ਸਾਰਾ ਟੱਬਰ ਤੜਕੇ ਤੋਂ ਆਥਣ ਤਾਈਂ ਗਲੀਆਂ-ਬਜਾਰਾਂ 'ਚੋਂ ਤੇ ਰੂੜੀਆਂ ਤੋਂ ਕਾਗਤ-ਪਲਾਸਟਕ ਚੁਗਦੇ ਫਿਰਦੇ ਆਂ, ਤਾਂ ਜਾ ਕੇ ਆਥਣੇ ਰੋਟੀ ਦੀ ਬੁਰਕੀ ਮਿਲਦੀ ਐ; ਸਕੂਲ ਕੀ ਦੇ ਦੂ, ਟੀਂਡੇ !'-'ਹਇਲੋ, —ਹਇਲੋ, ਤਾਈ, ਚੁੱਪ ਕਿਉਂ ਕਰਗੀ ?—ਹਇਲੋ !—ਲੱਗਦੈ, ਤਾਈ ਦੀ ਵੀ ਬੈਟਰੀ ਮੁੱਕਗੀ !'

(9811655834)

- ਬ੍ਰਿਗੇਡੀਅਰ ਕੁਲਦੀਪ ਸਿੰਘ ਕਾਹਲੋਂ

# 1962 ਭਾਰਤ-ਚੀਨ ਯੁੱਧ ਦੀਆਂ ਕੁਝ ਕੌੜੀਆਂ-ਮਿੱਠੀਆਂ ਯਾਦਾਂ

ਯੁੱਧ ਲੜਨ ਦੇ ਜਿਆਦਾਤਰ ਕਾਰਨ ਰਾਜਨੀਤਕ ਹੁੰਦੇ ਹਨ, ਜਿਸ ਦੀ ਹਾਮੀ ਭਰਨ ਵਾਲੇ ਸਲਾਹਕਾਰ ਨੌਕਰਸ਼ਾਹ ਹਨ ਪ੍ਰੰਤੂ ਜੰਗਾਂ ਲੜੀਆਂ ਫੌਜ ਵਲੋਂ ਜਾਂਦੀਆਂ ਹਨ। ਇਸ ਦੀ ਇਕ ਉਦਾਹਰਣ ਭਾਰਤ-ਚੀਨ ਦਰਮਿਆਨ 1962 ਵਾਲੇ ਯੁੱਧ ਦੀ ਹੈ, ਜਦੋਂ ਕਿ ਸੰਕਟ ਕਾਲ ਸਮੇਂ ਦੇਸ਼ ਦੇ ਹਾਕਮਾਂ ਦੀ ਅਸਫਲ ਕੂਟਨੀਤੀ ਕਾਰਨ ਸਮੁੱਚੇ ਰਾਸ਼ਟਰ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ। ਦਰਅਸਲ ਜੇ ਕਰ ਅਸੀਂ ਮੁਲਕ ਦੀ ਅਮਨ ਸਹਿਹੋਂਦ ਵਾਲੀ ਕੌਮੀ ਨੀਤੀ ਦੀ ਗੱਲ ਕਰੀਏ ਤਾਂ ਪਤਾ ਚਲਦਾ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਤੁਰੰਤ ਬਾਅਦ ਜਦੋਂ ਸੰਨ 1947-48 ਵਿੱਚ ਘੁਸਪੈਠੀਏ ਪਾਕਿਸਤਾਨ ਦੀ ਫੌਜ ਦੇ ਸਹਿਯੋਗ ਨਾਲ ਕਸ਼ਮੀਰ ਅੰਦਰ ਪ੍ਰਵੇਸ਼ ਕਰਕੇ ਸ੍ਰੀਨਗਰ ਦੇ ਨਜ਼ਦੀਕ ਪਹੁੰਚ ਗਏ ਤਾਂ ਭਾਰਤ ਦੀ ਫੌਜ ਨੇ ਉਨ੍ਹਾਂ ਦਾ ਮੂੰਹ ਤੋੜਵਾਂ ਜਵਾਬ ਦੇ ਕੇ ਵਾਪਸ ਧਕੇਲ ਦਿੱਤਾ। ਅਨੇਕਾਂ ਔਕੜਾਂ ਦਾ ਸਾਹਮਣਾ ਕਰਨ ਦੇ ਬਾਵਜੂਦ ਉਸ ਸਮੇਂ ਦੇ ਫੌਜੀ ਕਮਾਂਡਰਾਂ ਨੇ ਮੁਜ਼ੱਫਰਾਬਾਦ (ਮਕਬੂਜਾ ਕਸ਼ਮੀਰ) ਤੱਕ ਦੁਸ਼ਮਣ ਦਾ ਪਿੱਛਾ ਕਰਨ ਦੀ ਇਜਾਜਤ ਮੰਗੀ। ਜੇਕਰ ਉਸ ਸਮੇਂ ਦੀ ਨਹਿਰੂ ਸਰਕਾਰ ਫੌਜ ਦੇ ਜਰਨੈਲਾਂ ਦੀ ਦਲੀਲ ਮੰਨ ਲੈਂਦੀ ਤਾਂ ਮੋਟੇ ਤੌਰ 'ਤੇ ਪੰਜ ਵੱਡੇ ਲਾਭ ਹੋ ਸਕਦੇ ਸਨ। ਪਹਿਲਾ ਅਣਅਧਿਕਾਰਤ ਤੌਰ ਤੇ ਪਾਕਿਸਤਾਨ ਦੇ ਹੇਠਲੇ ਵਾਲੇ ਕਸ਼ਮੀਰ ਨੂੰ ਅਧਿਕਾਰਤ ਤੌਰ 'ਤੇ ਭਾਰਤਵਰਸ਼ ਵਿੱਚ ਸ਼ਾਮਲ ਕਰ ਲਿਆ ਜਾਂਦਾ ਤੇ ਜੋ ਖੂਨ ਖਰਾਬਾ ਅੱਜ ਤੱਕ ਕਸ਼ਮੀਰ ਵਿੱਚ ਹੁੰਦਾ ਚਲਾ ਜਾ ਰਿਹਾ ਹੈ ਉਹ ਨਾ ਹੁੰਦਾ ਅਤੇ ਕਸ਼ਮੀਰ ਸਮੱਸਿਆ ਆਪ ਮੁਹਾਰੇ ਹੱਲ ਹੋ ਜਾਂਦੀ। ਦੂਸਰਾ ਪਹਿਲੂ ਇਹ ਕਿ ਕਸ਼ਮੀਰ ਦੇ ਉੱਤਰ ਵੱਲ ਨੂੰ ਪੈਂਦੇ ਇਲਾਕੇ 'ਅਕਸਾਈ ਚਿੰਨ' ਵਿਚੋਂ ਗੁਜਰਦੀ ਸੜਕ ਬਣਾਉਣ ਸਮੇਂ ਚੀਨ ਦੀ ਪਾਕਿਸਤਾਨ ਵਲੋਂ ਪਿੱਠ ਨਾ ਠੋਕੀ ਜਾਂਦੀ। ਤੀਸਰਾ ਫਾਇਦਾ ਪਾਕਿਸਤਾਨ ਵਲੋਂ ਜੋ 5120 ਵਰਗ ਕਿਲੋਮੀਟਰ ਵਾਲਾ ਕਸ਼ਮੀਰ ਦਾ ਇਕ ਹਿੱਸਾ ਜੋ ਅਣਅਧਿਕਾਰਤ ਤੌਰ 'ਤੇ ਚੀਨ ਨੂੰ ਸੌਂਪਿਆ ਗਿਆ, ਉਹ ਨਾ ਹੁੰਦਾ। ਚੌਥਾ ਲਾਭ ਚੀਨ ਵਲੋਂ ਗਿਲਗਟ ਬਲਤਿਸਤਾਨ ਇਲਾਕੇ ਅੰਦਰ ਸਾਂਝੇ ਪ੍ਰਾਜੈਕਟ ਦੀ ਉਸਾਰੀ ਦੇ ਪਰਦੇ ਪਿੱਛੇ ਜੋ ਫੌਜੀ ਟਿਕਾਣੇ ਚੀਨ ਵਲੋਂ ਸਥਾਪਿਤ ਕੀਤੇ ਜਾ ਰਹੇ ਹਨ, ਉਸ ਤੱਕ ਨੌਬਤ ਨਾ ਪਹੁੰਚਦੀ। ਪੰਜਵਾਂ ਪਹਿਲੂ ਇਹ ਕਿ ਭਾਰਤ-ਚੀਨ ਦੀ ਸਰਹੱਦੀ ਸਮੱਸਿਆ ਸ਼ਾਇਦ ਏਨੀ ਪੇਚੀਦਾ ਨਹੀਂ ਬਣਦੀ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਸਾਡੇ ਸਿਆਸਤਦਾਨਾਂ ਨੇ ਭਾਰਤ-ਪਾਕ ਦੀ ਪਹਿਲੀ ਜੰਗ ਤੋਂ ਕੋਈ ਸਬਕ ਨਾ ਸਿੱਖਿਆ ਜਿਸ ਦਾ ਖਾਮਿਆਜਾ ਰਾਸ਼ਟਰ ਨੂੰ ਸੰਨ 1962 ਵਿੱਚ ਭੁਗਤਣਾ ਪਿਆ।

## ਚੀਨ ਦੀ ਰਣਨੀਤੀ :

ਚੀਨ ਦੀ ਦੋਗਲੀ ਰਣਨੀਤੀ ਤੋਂ ਬੇਖਬਰ ਭਾਰਤ ਸਰਕਾਰ ਨੇ ਵਿਸਥਾਰਵਾਦੀ ਬੀਜਿੰਗ ਨੂੰ ਬੇਲੋੜੀਂਦੀਆਂ ਰਿਆਇਤਾਂ ਦੇਣੀਆਂ ਸ਼ੁਰੂ ਕਰ ਲਈਆਂ ਅਤੇ 'ਹਿੰਦੀ-ਚੀਨੀ ਭਾਈ-ਭਾਈ' ਦਾ ਨਾਅਰਾ ਵੀ ਦਿੱਤਾ। ਪ੍ਰੰਤੂ ਚੀਨ ਨੇ ਇਕ ਪੁਰਾਣੀ ਕਹਾਵਤ ਮੁਤਾਬਕ 'ਬਗਲ ਵਿੱਚ ਛੁਰੀ ਮੂੰਹ ਵਿੱਚ ਰਾਮ-ਰਾਮ' ਵਾਲੀ ਕੋਝੀ ਨੀਤੀ ਅਪਣਾਈ। 14 ਦੇਸ਼ਾਂ ਦੀਆਂ ਸਰਹੱਦਾਂ ਨਾਲ ਘਿਰੇ ਚੀਨ ਨੇ 1950 ਦੇ ਦਹਾਕੇ ਵਿੱਚ ਆਪਣੇ ਬਹੁਤ ਸਾਰੇ ਗੁਆਂਢੀ ਮੁਲਕਾਂ ਪਾਸੋਂ ਕੁਝ ਇਲਾਕੇ ਵਾਪਸ ਮੰਗਣੇ ਸ਼ੁਰੂ ਕਰ ਦਿੱਤੇ। ਸਭ ਤੋਂ ਪਹਿਲਾਂ ਤਿੱਬਤ ਨੂੰ ਹੜੱਪ ਕੀਤਾ। ਤਿੱਬਤ ਇਕ ਆਜ਼ਾਦ ਰਿਆਸਤ ਹੋਣ ਦੇ ਨਾਤੇ ਬ੍ਰਿਟਿਸ਼ ਸਰਕਾਰ ਨੇ ਸੰਨ 1934 ਤੋਂ 1947 ਤੱਕ ਤਿੱਬਤ ਨਾਲ ਸਿੱਧਾ ਸੰਪਰਕ ਰੱਖਿਆ ਤੇ ਉਥੇ ਇਕ ਮਿਸ਼ਨ ਵੀ ਸਥਾਪਿਤ ਕੀਤਾ। ਜੁਲਾਈ 1947 ਤੋਂ ਇਹ ਜਿੰਮੇਵਾਰੀ ਭਾਰਤ ਨੂੰ ਸੌਂਪੀ ਗਈ। 7 ਅਕਤੂਬਰ 1950 ਨੂੰ ਬੀਜਿੰਗ ਨੇ ਤਕਰੀਬਨ 40 ਹਜਾਰ ਵਾਲੀ ਪੀ.ਐਲ.ਏ. ਨੂੰ ਤਿੱਬਤ ਵਿੱਚ ਭੇਜ ਕੇ ਉਸ ਉਪਰ ਕਬਜਾ ਕਰ ਲਿਆ। 1950 ਵਾਲੇ ਦਹਾਕੇ ਦੇ ਸ਼ੁਰੂ ਵਿੱਚ ਕਸ਼ਮੀਰ ਦੇ ਉੱਤਰ ਵੱਲ ਪੈਂਦੇ ਪਹਾੜੀ ਇਲਾਕੇ 'ਅਕਸਾਈ ਚਿੰਨ' ਵਿਚੋਂ 179 ਕਿ.ਮੀ. ਵਾਲੀ ਲੰਮੀ ਸੜਕ ਤਿੱਬਤ ਨੂੰ ਜੋੜਣ ਖਾਤਰ ਬਣਾਉਣੀ ਸ਼ੁਰੂ ਕਰ ਦਿੱਤੀ ਜਿਸ ਦੀ ਨਹਿਰੂ ਸਰਕਾਰ ਨੂੰ ਸੂਹ ਵੀ ਨਹੀਂ ਲੱਗਣ ਦਿੱਤੀ। 31 ਮਾਰਚ 1959 ਨੂੰ ਦਲਾਈ ਲਾਮਾ ਆਪਣੇ ਤਕਰੀਬਨ 13 ਹਜਾਰ ਸਾਥੀਆਂ ਨਾਲ ਤਿੱਬਤ ਛੱਡ ਕੇ ਭਾਰਤ ਦੀ ਸ਼ਰਨ ਵਿੱਚ ਆ ਗਿਆ। ਇਸ ਦੇ ਕਾਰਨ ਦੋਹਾਂ ਮੁਲਕਾਂ ਵਿੱਚ ਮਤਭੇਦ ਪੈਦਾ ਹੋਣੇ ਸੁਭਾਵਿਕ ਸਨ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਭਾਰਤ ਨੂੰ ਚੀਨ ਵਲੋਂ ਸ਼ਾਂਤੀ ਪੂਰਵਕ ਢੰਗ ਨਾਲ ਜੀਵਨ ਬਸਰ ਕਰਨ ਵਾਲੇ ਤਿੱਬਤ ਉਪਰ ਕੀਤੇ ਗਏ ਹਮਲੇ ਦੀ ਨਿੰਦਾ ਕਰਨ ਦੀ ਬਜਾਏ ਐਸਾ ਨਾ ਕਰਨ ਦੇ ਪੱਖ ਵਿੱਚ ਸ਼ਰਮਨਾਕ ਦਲੀਲਾਂ ਵੀ ਦਿੱਤੀਆਂ।

ਦਰਅਸਲ ਸਰਦਾਰ ਪਟੇਲ ਨੇ 1949 ਵਿੱਚ ਮਸ਼ਵਰਾ ਦਿੱਤਾ ਕਿ ਇਸ ਤੋਂ ਪਹਿਲਾਂ ਕਿ ਚੀਨ ਦੀ ਨਵੀਂ ਸਰਕਾਰ ਨੂੰ ਮਾਨਤਾ ਪ੍ਰਦਾਨ ਕੀਤੀ ਜਾਵੇ, ਇਹ ਬਿਹਤਰ ਹੋਵੇਗਾ ਕਿ ਉਸ ਨਾਲ ਸਰਹੱਦ ਦੀ ਰੇਖਾ ਤੈਅ ਕਰ ਲਈ ਜਾਵੇ। ਕਾਸ਼ ! ਕਿ ਅਜਿਹਾ ਹੁੰਦਾ ? ਸੰਨ 1954 ਵਿੱਚ ਚੀਨ ਨੇ ਭੁਗੋਲ ਦੀਆਂ ਕਿਤਾਬਾਂ ਵਿੱਚ ਲੱਦਾਖ ਨੂੰ ਚੀਨ ਦਾ ਇਕ ਹਿੱਸਾ ਦਰਸਾਇਆ। ਸੰਨ 1958 ਵਿੱਚ ਹੋਰ ਵੀ ਵਧਾ ਚੜ੍ਹਾ ਕੇ ਚੀਨ ਦੇ ਨਕਸ਼ੇ ਛਾਪੇ। ਕਈ ਤਾਂ ਰੂਸ ਦੇ ਰਸਾਲਿਆਂ ਵਿੱਚ ਵੀ ਅਰੁਣਾਚਲ ਪ੍ਰਦੇਸ਼ ਦਾ ਬਹੁਤ ਸਾਰਾ ਹਿੱਸਾ ਅਤੇ ਉਤਰਾਖੰਡ ਦੇ ਕੁਝ ਹਿੱਸੇ ਅਤੇ ਬਹੁਤ ਸਾਰਾ ਲੱਦਾਖੀ ਹਿੱਸਾ ਵੀ ਚੀਨ ਦਾ ਹਿੱਸਾ ਦੱਸਿਆ ਗਿਆ। ਸੰਨ 1959 ਵਿੱਚ ਚਾਊ-ਇਨ-ਲਾਈ ਨੇ ਭਾਰਤ ਦੇ ਪ੍ਰਧਾਨ ਮੰਤਰੀ ਨੂੰ ਚਿੱਠੀਆਂ ਲਿਖ ਕੇ ਸਰਕਾਰੀ ਤੌਰ 'ਤੇ ਸਰਹੱਦੀ ਝਗੜੇ ਦਾ ਜਿਕਰ ਕਰਦਿਆਂ ਭਾਰਤ ਦੇ ਤਕਰੀਬਨ 50 ਹਜਾਰ ਵਰਗ ਮੀਲ ਦੇ ਇਲਾਕੇ ਉਪਰ ਆਪਣਾ ਹੱਕ ਜਤਾਇਆ।

## ਭਾਰਤ ਦਾ ਨਜ਼ਰੀਆ :

ਚੀਨ ਦੀ ਦੁਰਭਾਵਨਾ ਪੂਰਨ ਕੂਟਨੀਤੀ ਬਾਰੇ ਦੂਰ ਦ੍ਰਿਸ਼ਟੀ ਦੇ ਮਾਲਕ ਸਰਦਾਰ ਵੱਲਭ ਭਾਈ ਪਟੇਲ ਨੇ ਆਪਣੀ ਜ਼ਿੰਦਗੀ ਦੇ ਕੁਝ ਆਖਰੀ ਪਲਾਂ ਵਿੱਚ 7 ਨਵੰਬਰ 1950 ਨੂੰ ਇਕ ਚਿੱਠੀ ਪ੍ਰਧਾਨ ਮੰਤਰੀ ਨੂੰ ਲਿਖ ਕੇ ਕੁਝ ਇੰਜ ਵੀ ਕਿਹਾ ਕਿ ਅਸੀਂ ਚੀਨ ਦਾ ਇਕ ਮਿੱਤਰ ਹੋਣ ਦੇ ਨਾਤੇ ਸਨਮਾਨ ਕਰਦੇ ਹਾਂ ਪਰੰਤੂ ਉਹ ਸਾਨੂੰ ਦੋਸਤ ਨਹੀਂ ਸਮਝਦੇ। ਸੰਭਾਵੀ ਦੁਸ਼ਮਣ ਜਿਸਦਾ ਵਿਸ਼ਾਲ ਲਕਸ਼ ਕੇਵਲ ਹਿਮਾਲਿਆ ਪਰਬਤ ਦੀ ਢਲਵਾਨ ਤੱਕ ਹੀ ਸੀਮਤ ਨਹੀਂ ਹੋਵੇਗਾ ਬਲਕਿ ਅਸਾਮ ਦੇ ਇਕ ਮਹੱਤਵਪੂਰਨ ਅੰਗ ਨੇਫਾ (ਅਰੁਣਾਚਲ) ਉਪਰ ਵੀ ਆਪਣੀ ਧਾਂਕ ਜਮਾਉਣ ਵਾਲਾ ਹੋ ਸਕਦਾ ਹੈ। ਜਿਸ ਵਾਸਤੇ ਸਾਨੂੰ ਆਤਮ ਸੰਤੁਸ਼ਟ

ਰਹਿਣ ਦੀ ਬਜਾਏ ਸਭ ਤੋਂ ਪਹਿਲਾਂ ਚੀਨ ਵਲੋਂ ਖਤਰੇ ਅਤੇ ਅੰਦਰੂਨੀ ਸੁਰੱਖਿਆ ਦਾ ਜਾਇਜ਼ਾ ਲੈ ਕੇ ਝਗੜੇ ਵਾਲੇ ਇਲਾਕਿਆਂ ਅਤੇ ਮਿਲਟਰੀ ਪੱਖੋਂ ਮਹੱਤਵਪੂਰਨ ਟਿਕਾਣਿਆਂ ਉਪਰ ਨਿਗਰਾਨੀ ਰੱਖਣੀ ਹੋਵੇਗੀ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਮੁਲਕ ਦੀਆਂ ਹਥਿਆਰਬੰਦ ਸੈਨਾਵਾਂ ਦਾ ਆਧੁਨਿਕੀਕਰਨ ਕਰਕੇ ਸ਼ਕਤੀਸ਼ਾਲੀ ਬਣਾਇਆ ਜਾਵੇ। ਇਸ ਦੇ ਨਾਲ ਹੀ ਫੌਜ ਦੀ ਛਾਂਟੀ ਕਰਨ ਵਾਲੀ ਯੋਜਨਾ ਉਪਰ ਵੀ ਮੁੱਢ ਤੋਂ ਵਿਚਾਰ ਕਰਨ ਦੀ ਜਰੂਰਤ ਹੋਵੇਗੀ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਸਰਦਾਰ ਪਟੇਲ ਨਹਿਰੂ ਨੂੰ ਇਸ ਕਿਸਮ ਦੀ ਚਿੱਠੀ ਲਿਖਣ ਉਪਰੰਤ ਪਰਲੋਕ ਸਿਧਾਰ ਗਏ। ਜੇਕਰ ਭਾਰਤ ਸਰਕਾਰ ਵਲੋਂ ਇਸ ਨੇਕਨੀਤੀ ਵਾਲੀ ਸਲਾਹ ਨੂੰ ਗੰਭੀਰਤਾ ਨਾਲ ਵਿਚਾਰਿਆ ਜਾਂਦਾ ਤਾਂ ਸਾਨੂੰ 12 ਸਾਲਾਂ ਬਾਅਦ ਲੱਕ ਤੋੜਵੀਂ ਹਾਰ ਦਾ ਸਾਹਮਣਾ ਨਾ ਕਰਨਾ ਪੈਂਦਾ।

ਅਗਸਤ ਸੰਨ 1959 ਵਿੱਚ ਨਹਿਰੂ ਨੇ ਐਲਾਨ ਕੀਤਾ ਕਿ ਮੈਕਮੋਹਨ ਰੇਖਾ ਦੀ ਸਿੱਧੀ ਜਿੰਮੇਵਾਰੀ ਫੌਜ ਦੀ ਹੋਵੇਗੀ। ਸਰਕਾਰ ਨੇ ਫਾਰਵਰਡ ਪਾਲਿਸੀ ਅਖਤਿਆਰ ਕਰਕੇ ਆਪਣੀਆਂ ਫੌਜਾਂ ਨੂੰ ਅਗਲੀ ਪੰਕਤੀ ਵੱਲ ਨੂੰ ਭੇਜਣ ਦਾ ਫੈਸਲਾ ਕੀਤਾ ਤਾਂ ਕਿ ਪੀ.ਐਲ.ਏ ਦੀ ਅੱਗੇ ਵਧਣ ਵਾਲੀ ਸ਼ਕਤੀ ਨੂੰ ਰੋਕਿਆ ਜਾ ਸਕੇ। 4 ਇਨਫੈਂਟਰੀ ਡਵਿਜਨ ਨੂੰ ਪੰਜਾਬ ਵਿਚੋਂ ਧਕੇਲ ਕੇ ਉਸ ਨੂੰ ਭੂਟਾਨ ਤੋਂ ਲੈ ਕੇ ਬਰਮਾ (ਮਿਆਂਮਾਰ) ਤੱਕ ਦੀ ਤਕਰੀਬਨ 360 ਮੀਲ ਵਾਲੇ ਸਰਹੱਦੀ ਇਲਾਕੇ ਦੀ ਜਿੰਮੇਵਾਰੀ ਸੌਂਪੀ ਗਈ। ਨੇਫਾ (ਅਰੁਣਾਚਲ) ਤੱਕ ਨੂੰ ਪਹੁੰਚਣ ਵਾਸਤੇ ਉਸ ਸਮੇਂ ਕੇਵਲ ਇਕੋ ਇਕ ਮਾੜਾ ਜਿਹਾ ਰਸਤਾ ਬ੍ਰਹਮਪੁਤਰਾ ਘਾਟੀ ਵਲੋਂ ਸੀ। ਦੂਰ ਦੁਰਾਡੇ ਵਾਲੀ ਮੈਕਮੋਹਨ ਰੇਖਾ ਵੱਲ ਨੂੰ ਜੋੜਨ ਵਾਸਤੇ ਸੜਕਾਂ ਦਾ ਨਾਮੋ ਨਿਸ਼ਾਨ ਹੀ ਨਹੀਂ ਸੀ ਅਤੇ ਨਾ ਹੀ ਕੋਈ ਸਾਜੋ ਸਾਮਾਨ, ਗੋਲਾ ਬਾਰੂਦ ਦੀ ਢੋਆ ਢੁਆਈ ਵਾਸਤੇ ਕੋਈ ਇੰਤਜਾਮ ਕੀਤਾ ਗਿਆ। ਹਥਿਆਰ ਤੋਪਾਂ, ਸੰਚਾਰ ਸਾਧਨ ਅਤੇ ਉਚ ਪਰਬਤੀ ਇਲਾਕਿਆਂ ਅੰਦਰ ਵਿਸ਼ੇਸ਼ ਕਿਸਮ ਦੀਆਂ ਵਰਦੀਆਂ ਆਦਿ ਦੀ ਘਾਟ ਮਹਿਸੂਸ ਹੋ ਰਹੀ ਸੀ। ਜਿਸ ਦਾ ਅਸਰ ਫੌਜ ਦੀ ਲੜਨ ਸ਼ਕਤੀ ਉਪਰ ਪੈਣਾ ਸੁਭਾਵਿਕ ਸੀ।

ਸੰਨ 1960 ਤੋਂ 1962 ਦਰਮਿਆਨ ਆਰਮੀ ਹੈਡਕੁਆਰਟਰ ਵਲੋਂ ਲਗਾਤਾਰ ਫੌਜ ਵਿੱਚ ਸਾਧਨਾਂ ਦੀ ਘਾਟ ਤੇ ਨਾਜੁਕ ਸਥਿਤੀ ਬਾਰੇ ਰੱਖਿਆ ਮੰਤਰੀ ਸ੍ਰੀ ਕ੍ਰਿਸ਼ਨਾ ਮੈਨਨ ਨੂੰ ਚਿੱਠੀਆਂ ਲਿਖੀਆਂ ਗਈਆਂ। ਪਰੰਤੂ ਰੱਖਿਆ ਮੰਤਰਾਲੇ ਦੀ ਨੌਕਰਸ਼ਾਹੀ ਅਤੇ ਰੱਖਿਆ ਮੰਤਰੀ ਵਲੋਂ ਫੌਜ ਦੀਆਂ ਕਠਿਨਾਈਆਂ ਨੂੰ ਅਣਗੌਲਿਆ ਹੀ ਕੀਤਾ ਗਿਆ। ਇਕ ਚਿੱਠੀ ਵਿੱਚ ਇਹ ਵੀ ਜਿਕਰ ਕੀਤਾ ਗਿਆ ਕਿ ਅਸਤਰ-ਸਸਤਰ ਸਮੱਗਰੀ ਤੇ ਗੋਲਾ ਬਾਰੂਦ ਦੀ ਘਾਟ ਬਾਰੇ ਜੋ ਰਿਪੋਰਟ ਭੇਜੀ ਜਾ ਰਹੀ ਹੈ ਉਸ ਨੂੰ ਕੈਬਨਿਟ ਦੀ ਡਿਫੈਂਸ ਕਮੇਟੀ ਸਾਹਮਣੇ ਰੱਖਿਆ ਜਾਵੇ ਕਿਉਂਕਿ ਫੌਜ ਦੇ ਉਚ ਅਧਿਕਾਰੀ ਇਹ ਮਹਿਸੂਸ ਕਰਦੇ ਸਨ ਕਿ ਅਫਸਰਸ਼ਾਹੀ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਾਉਣ 'ਚ ਅਸਮਰਥ ਹੈ। ਖੈਰ। ਲੈ. ਜਨਰਲ ਬੀ.ਐਮ. ਕੌਲ ਨੇ ਨਹਿਰੂ ਨਾਲ ਆਪਣੀ ਨੇੜਤਾ ਦਾ ਫਾਇਦਾ ਲੈਂਦਿਆਂ ਉਸ ਨੂੰ ਸਿੱਧੇ ਤੌਰ ਤੇ ਮਿਲ ਕੇ ਜਦੋਂ ਹਥਿਆਰਬੰਦ ਸੈਨਾਵਾਂ ਵਾਸਤੇ ਬਾਹਰਲੇ ਮੁਲਕਾਂ ਪਾਸੋਂ ਤੋਪਾਂ, ਹਥਿਆਰ ਅਤੇ ਲੋੜੀਂਦੀਆਂ ਵਸਤੂਆਂ ਦੀ ਖਰੀਦੋ-ਫਰੋਖਤ ਵਾਸਤੇ ਕਿਹਾ ਤਾਂ ਉੱਤਰ ਮਿਲਿਆ, 'ਵਿਦੇਸੀ ਹਥਿਆਰਾਂ ਦੀ ਖਰੀਦੋ ਫਰੋਖਤ ਵਾਸਤੇ ਸਾਡੇ ਪਾਸ ਬਜਟ ਦੀ ਘਾਟ ਹੈ, ਇਸ ਵਾਸਤੇ ਸਾਨੂੰ ਆਪਣੇ ਮੁਲਕ ਅੰਦਰ ਹੀ ਹਥਿਆਰ ਤੇ ਸੰਚਾਰ ਸਾਧਨ ਆਦਿ ਤਿਆਰ ਕਰਨੇ ਹੋਣਗੇ।'

ਭਾਰਤ ਦੀ ਅਗਾਂਹਵਧੂ ਨੀਤੀ ਦੇ ਮੱਦੇਨਜਰ ਤਕਰੀਬਨ ਇਕ ਪਲਟੂਨ (40 ਫੌਜੀ) ਨੇ ਧੋਲਾ ਚੌਕੀ ਉਪਰ ਮੋਰਚਾਬੰਦੀ ਕਰਨੀ ਸ਼ੁਰੂ ਕਰ ਦਿੱਤੀ। ਇਕ ਕਥਨ ਮੁਤਾਬਕ 'ਸਿਰ ਮੁਨਾਉਂਦੀਆਂ ਹੀ ਔਲੇ ਪੈਣੇ ਸ਼ੁਰੂ ਹੋ ਗਏ' ਅਜੇ ਅਤਿਅੰਤ ਕਠਨਾਈਆਂ ਤੇ ਸੋਮਿਆਂ ਦੀ ਘਾਟ ਦਾ ਸਾਹਮਣਾ ਕਰਦਿਆਂ ਬਹਾਦਰ ਫੌਜੀਆਂ ਨੇ ਮੋਰਚੇ ਸੰਭਾਲਣੇ ਸ਼ੁਰੂ ਕੀਤੇ ਹੀ ਸਨ ਕਿ 8 ਸਤੰਬਰ 1962 ਨੂੰ ਚੀਨ ਦੀ ਤਕਰੀਬਨ 800 ਸੈਨਿਕਾਂ ਵਾਲੀ ਫੋਰਸ ਨੇ ਧੌਲਾ ਪੋਸਟ ਦੀ ਘੇਰਾਬੰਦੀ ਕਰ ਲਈ। ਉਸ ਸਮੇਂ ਦੇਸ਼ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਰਾਸ਼ਟਰ ਮੰਡਲ ਦੇਸਾਂ ਦੇ ਪ੍ਰਧਾਨ ਮੰਤਰੀਆਂ ਦੇ ਸੰਮੇਲਨ 'ਚ ਭਾਗ ਲੇਣ ਵਾਸਤੇ ਲੰਦਨ ਵਿੱਚ ਸਨ। 9 ਸਤੰਬਰ ਨੂੰ ਰੱਖਿਆ ਮੰਤਰੀ ਮੈਨਨ ਨੇ ਇਕ ਮੀਟਿੰਗ ਕਰਕੇ ਫੈਸਲਾ ਲਿਆ ਕਿ ਚੀਨ ਦੀਆਂ ਫੌਜਾਂ ਜੋ ਕਿ ਬਾਗਲਾ ਰਿਜ ਦੇ ਦੱਖਣ ਵੱਲ ਨੂੰ ਤਾਇਨਾਤ ਸਨ, ਉਸ ਨੂੰ ਖਦੇੜ ਦਿੱਤਾ ਜਾਵੇ। ਇਸ ਫੈਸਲੇ ਦੀ ਪੁਸ਼ਟੀ ਪ੍ਰਧਾਨ ਮੰਤਰੀ ਨੇ ਕਰ ਦਿੱਤੀ। 7 ਇਨਫੈਂਟਰੀ ਬ੍ਰਿਗੇਡ ਨੂੰ ਨਾਮਕਾ ਚੂ ਇਲਾਕੇ ਵੱਲ ਨੂੰ ਵਧਣ ਦਾ ਹੁਕਮ ਦਿੱਤਾ ਗਿਆ। ਇਹ ਇਲਾਕਾ ਦੁਸ਼ਮਣ ਦੇ ਮਜਬੂਤ ਕਬਜੇ ਹੇਠ ਸੀ ਅਤੇ ਉਸ ਉਪਰ ਘੱਟ ਗਿਣਤੀ ਵਾਲੀ ਫੌਜ ਵਲੋਂ ਹਮਲਾ ਬੋਲਣਾ ਖਤਰੇ ਤੋਂ ਖਾਲੀ ਨਹੀਂ ਸੀ। ਭਾਰਤੀ ਫੌਜ ਦੀ ਕਮਜੋਰੀ ਤੋਂ ਚੀਨ ਦੇ ਹਾਕਮ ਭਲੀ ਭਾਂਤ ਜਾਣੂ ਸਨ।

20 ਅਕਤੂਬਰ 1962 ਨੂੰ ਸਵੇਰੇ 5 ਵਜੇ ਪੀ.ਐਲ.ਏ ਦੇ ਭਾਰਤ ਨਾਲ ਲਗਦੀ ਤਕਰੀਬਨ 4 ਹਜਾਰ ਕਿ.ਮੀ. ਵਾਲੀ ਸੀਮਾਵਰਤੀ ਇਲਾਕੇ ਲੱਦਾਖ ਤੋਂ ਲੈ ਕੇ ਅਰੁਣਾਚਲ ਪ੍ਰਦੇਸ਼ ਤੱਕ ਚੋਣਵੀਆਂ ਫੌਜੀ ਪੁਜੀਸ਼ਨਾਂ ਉਪਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਬਾਗਲਾ ਰਿਜ ਨਾਮਕ-ਚੂ (ਨੇਫਾ) ਉਪਰ ਤਾਇਨਾਤ 7 ਇਨਫੈਂਟਰੀ ਬ੍ਰਿਗੇਡ ਦੀਆਂ ਡਿਫੈਂਸਿਜ ਨੂੰ ਢਹਿ ਢੇਰੀ ਕਰਦਿਆਂ ਉਸ ਬ੍ਰਿਗੇਡ ਦੇ ਕਮਾਂਡਰ ਬ੍ਰਿਗੇ. ਜੇ.ਪੀ.ਡਾਲਵੀ ਸਹਿਤ ਬਹੁਤ ਸਾਰੀ ਫੌਜ ਨੂੰ ਕੈਦੀ ਬਣਾ ਲਿਆ। ਬਹਾਦਰੀ ਨਾਲ ਲੜਦਿਆਂ ਕਈ ਫੌਜੀ ਸ਼ਹੀਦ ਵੀ ਹੋ ਗਏ।

## ਬਹਾਦਰੀ ਦਾ ਪ੍ਰਦਰਸ਼ਨ :

ਜਿੱਤ ਦਾ ਦਾਅਵਾ ਕਰਨ ਵਾਲੇ ਤਾਂ ਬਹੁਤ ਹੁੰਦੇ ਹਨ ਪ੍ਰੰਤੂ ਹਾਰ ਇਕੱਲੀ ਹੀ ਰਹਿ ਜਾਂਦੀ ਹੈ ਕਿਉਂਕਿ ਉਸ ਉਪਰ ਕੋਈ ਵੀ ਦਾਅਵਾ ਨਹੀਂ ਕਰਦਾ। ਪ੍ਰੰਤੂ ਬੁਲੰਦ ਹੌਸਲੇ ਵਾਲੇ ਅਣਖੀ ਸੂਰਮੇ ਜਿੱਤ ਤੇ ਹਾਰ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਵੱਡੇ ਤੋਂ ਵੱਡੇ ਸੰਕਟ ਕਾਲ ਸਮੇਂ ਦ੍ਰਿੜ ਸੰਕਲਪ ਨਾਲ ਜੰਗਾਂ ਲੜਦੇ ਹਨ। ਹਿੰਦ-ਚੀਨ ਦੀ ਜੰਗ ਸਮੇਂ ਵੀ ਤਿੰਨ ਇਸ ਕਿਸਮ ਦੇ ਜੰਗਜੂਆਂ ਨੇ ਆਪਣੀ ਘੱਟ ਗਿਣਤੀ ਵਾਲੀ ਫੌਜ ਅਤੇ ਪੁਰਾਣੇ ਹਥਿਆਰਾਂ ਨਾਲ ਜੰਗੇ ਮੈਦਾਨ ਵਿੱਚ ਬੀਰਤਾ ਭਰਪੂਰ ਕਾਰਨਾਮੇ ਕਰ ਦਿਖਾਏ, ਜਿਸ ਦੇ ਫਲਸਰੂਪ ਉਨ੍ਹਾਂ ਨੂੰ ਦੇਸ਼ ਦੇ ਸਰਬਉਚ ਬਹਾਦਰੀ ਪੁਰਸਕਾਰ 'ਪਰਮਵੀਰ ਚੱਕਰ' ਨਾਲ ਸਨਮਾਨਤ ਕੀਤਾ ਗਿਆ। ਉਨ੍ਹਾਂ ਵਿਚੋਂ ਕੇਵਲ ਇਕ ਹੀ ਐਸਾ ਯੋਧਾ ਸੀ ਜੋ ਕਿ ਆਪਣੀ ਹੱਡਬੀਤੀ ਸੁਣਾਉਣ ਵਾਸਤੇ ਬਚਿਆ।

## ਬੁੰਮਲਾ ਦੀ ਲੜਾਈ :

ਨਾਮਕਾ-ਚੂ ਵਿਖੇ ਭਾਰਤ ਦੇ 7 ਇਨਫੈਂਟਰੀ ਡਵੀਜਨ ਨੂੰ ਤਬਾਹ ਕਰਨ ਉਪਰੰਤ ਚੀਨ ਦੀ ਫੌਜ ਨੇ ਤਵਾਂਗ ਦੀ ਤਰਫ ਵਧਣਾ

ਸ਼ੁਰੂ ਕੀਤਾ। ਤਕਰੀਬਨ ਇਕ ਡਵੀਜਨ ਦੀ ਨਫਰੀ ਨਾਲ ਪੀ.ਐਲ.ਏ ਨੇ ਸਿੱਖ ਪਲਟਨ ਦੀ ਇਕ ਕੰਪਨੀ ਜੋ ਕਿ ਬੁੰਮਲਾ ਉਪਰ ਤਾਇਨਾਤ ਸੀ, ਉਸ ਉਪਰ ਹੱਲਾ ਬੋਲ ਦਿੱਤਾ। ਦੁਸ਼ਮਣ ਸਮੁੰਦਰ ਦੀਆਂ ਲਹਿਰਾਂ ਦੀ ਤਰ੍ਹਾਂ ਬੜੀ ਤੇਜੀ ਨਾਲ ਅੱਗੇ ਵਧ ਰਿਹਾ ਸੀ। ਉਸ ਦੇ ਮੁਕਾਬਲੇ ਭਾਰਤੀ ਫੌਜ ਦੀ ਸੰਖਿਆ ਨਾਂ ਮਾਤਰ ਹੀ ਸੀ। ਸਿੱਖ ਕੰਪਨੀ ਦੀ ਇਕ ਪਲਟੂਨ ਦੀ ਕਮਾਂਡ ਸੂਬੇਦਾਰ ਜੋਗਿੰਦਰ ਸਿੰਘ ਕਰ ਰਿਹਾ ਸੀ ਅਤੇ ਉਸਦੀ ਵੀਰਤਾ ਭਰਪੂਰ ਅਗਵਾਈ ਹੇਠ ਦੁਸ਼ਮਣ ਦੇ ਪਹਿਲੇ ਹੱਲੇ ਦਾ ਡਟ ਕੇ ਮੁਕਾਬਲਾ ਕੀਤਾ ਜਿਸ ਸਦਕਾ ਪੀ.ਐਲ.ਏ ਫੋਰਸ ਨੂੰ ਸਫਲਤਾ ਨਾ ਮਿਲੀ ਬਲਕਿ ਉਸ ਦਾ ਨੁਕਸਾਨ ਜਰੂਰ ਹੋਇਆ। ਇਸ ਘਮਾਸਾਨ ਦੀ ਲੜਾਈ ਵਿੱਚ ਸੂਬੇਦਾਰ ਜੋਗਿੰਦਰ ਸਿੰਘ ਜਖਮੀ ਹੋ ਗਿਆ ਅਤੇ ਉਸਦੀ ਪਲਟੂਨ ਦੀ ਨਫਰੀ ਵੀ ਘਟ ਕੇ ਅੱਧੀ ਰਹਿ ਗਈ। ਦੁਸ਼ਮਣ ਲਗਾਤਾਰ ਵਾਰ ਕਰਦਾ ਰਿਹਾ ਪ੍ਰੰਤੂ ਸੂਬੇਦਾਰ ਜੋਗਿੰਦਰ ਸਿੰਘ ਸਾਥੀਆਂ ਨਾਲ ਕੁਝ ਚਿਰ ਪੋਸਟ 'ਤੇ ਡਟਿਆ ਰਿਹਾ ਅਤੇ ਹਮਲਾਵਰਾਂ ਨੂੰ ਮੂੰਹ ਤੋੜਵਾਂ ਜਵਾਬ ਦਿੰਦਾ ਰਿਹਾ। ਅੰਤ ਵਿੱਚ ਜਦੋਂ ਗੋਲੀ ਸਿੱਕਾ ਖਤਮ ਹੋ ਗਿਆ ਤਾਂ ਦੇਸ਼ ਦਾ ਮਹਾਨ ਸਪੂਤ ਯੋਧਾ ਜ਼ਖ਼ਮਾਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਤੇ ਬਾਕੀ ਜਵਾਨਾਂ ਨੇ ਆਪਣੀਆਂ ਬੰਦੂਕਾਂ ਉਪਰ ਬੇਨੋਟ ਫਿਟ ਕਰਕੇ ਜੈਕਾਰੇ ਛੱਡਦਿਆਂ ਵੈਰੀਆਂ ਨੂੰ ਆਪਣੀਆਂ ਸੰਗੀਨਾਂ 'ਚ ਪਰੋਣਾ ਸ਼ੁਰੂ ਕਰ ਦਿੱਤਾ। ਮੁੱਠੀ ਭਰ ਸਿੱਖ ਪਲਟਨ ਦੇ ਸਿਪਾਹੀਆਂ ਦੀ ਬਹਾਦਰੀ ਤੋਂ ਹੈਰਾਨ ਪਰੇਸ਼ਾਨ ਚੀਨ ਦੀ ਫੌਜ ਨੇ ਭਾਰੀ ਮਾਤਰਾ ਵਿੱਚ ਤੋਪਖਾਨੇ ਦੀ ਗੋਲਾਬਾਰੀ ਕਰਕੇ ਚੰਦ ਕੁ ਬਚੇ ਸੂਰਬੀਰ ਭਾਰਤੀ ਸੈਨਿਕਾਂ ਨੂੰ ਕਾਬੂ ਕਰ ਲਿਆ। ਸੂਬੇਦਾਰ ਜੋਗਿੰਦਰ ਸਿੰਘ ਦੇਸ਼ ਅਤੇ ਫੌਜ ਦੀਆਂ ਉਚ ਕੋਟੀ ਵਾਲੀਆਂ ਪਰੰਪਰਾਵਾਂ ਨੂੰ ਕਾਇਮ ਰੱਖਦਿਆਂ ਦੇਸ਼ ਦੀ ਖਾਤਰ ਜੰਗ ਦੇ ਮੈਦਾਨ ਵਿੱਚ ਜੂਝਦਾ ਰਿਹਾ ਅਤੇ ਚੀਨੀਆਂ ਦੀ ਹਿਰਾਸਤ ਵਿੱਚ ਸ਼ਹਾਦਤ ਦਾ ਜਾਮ ਪੀ ਗਿਆ। ਉਸ ਨੂੰ ਮਰਨ ਉਪਰੰਤ ਦਲੇਰੀ, ਦ੍ਰਿੜ੍ਹ ਇਰਾਦੇ ਅਤੇ ਸ਼ਿਖਰ ਦਰਜੇ ਦੀ ਸੂਰਬੀਰਤਾ ਦਾ ਪ੍ਰਗਟਾਵਾ ਕਰਨ ਕਰਕੇ ਦੇਸ਼ ਦੇ ਸਰਬਉਚ ਬਹਾਦਰੀ ਪੁਰਸਕਾਰ 'ਪਰਮਵੀਰ ਚੱਕਰ' (ਮਰਨ ਉਪਰੰਤ) ਪ੍ਰਦਾਨ ਕੀਤਾ ਗਿਆ।

ਇਥੇ ਇਹ ਵਰਨਣਯੋਗ ਹੈ ਕਿ ਸੂਬੇਦਾਰ ਜੋਗਿੰਦਰ ਸਿੰਘ ਦਾ ਜਨਮ 26 ਸਤੰਬਰ 1921 ਨੂੰ ਮੋਗਾ ਵਿਖੇ ਹੋਇਆ। 28 ਸਤੰਬਰ 1936 ਵਿੱਚ ਉਸ ਨੇ ਸਿੱਖ ਪਲਟਨ ਵਿੱਚ ਭਰਤੀ ਹੋ ਕੇ ਦੇਸ਼ ਦੀ ਸੇਵਾ ਕੀਤੀ। ਉਸ ਦੀ ਨਿੱਘੀ ਯਾਦ ਵਿੱਚ ਮੋਗਾ ਵਿਖੇ ਇਕ ਸਟੇਟ ਲੈਵਲ ਮੈਮੋਰੀਅਲ ਤਾਂ ਕਾਇਮ ਹੈ ਅਤੇ ਫੌਜ ਵਲੋਂ ਹਰ ਸਾਲ ਪ੍ਰਸ਼ਾਸਨ ਦੀ ਮਦਦ ਨਾਲ ਸ਼ਰਧਾ ਦੇ ਫੁੱਲ ਭੇਟ ਕੀਤੇ ਜਾਂਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਕੀ ਸਾਡੇ ਸਿਆਸੀ ਨੇਤਾਵਾਂ ਨੇ ਇਸ ਕਿਸਮ ਦੇ ਬੀਰਤਾ ਭਰਪੂਰ ਕਾਰਨਾਮਿਆਂ ਨੂੰ ਉਜਾਗਰ ਕਰਨ ਵਾਸਤੇ ਕੋਈ ਉਪਰਾਲੇ ਕੀਤੇ ਹਨ। ਪੰਜਾਬ ਅੰਦਰ ਕੇਵਲ ਚਾਰ ਪਰਮਵੀਰ ਚੱਕਰ ਪ੍ਰਾਪਤ ਸੂਰਮੇ ਪੈਦਾ ਹੋਏ ਹਨ। ਚਾਹੀਦਾ ਤਾਂ ਇਹ ਸੀ ਕਿ ਇਹਨਾਂ ਦੀਆਂ ਗਾਥਾਵਾਂ ਸਕੂਲ ਕਾਲਜ ਸਿਲੇਬਸ ਵਿੱਚ ਸ਼ਾਮਲ ਕੀਤੀਆਂ ਜਾਣ। ਇਹ ਕਰਨਗੇ ਤਾਂ ਹੀ ਜੇਕਰ ਇਹਨਾਂ ਨੂੰ ਸਿਆਸਤ ਤੋਂ ਵਿਹਲ ਮਿਲੇਗੀ ? ਫੌਜ ਤਾਂ ਕੇਵਲ ਸਿਆਸਤਦਾਨ ਨੂੰ ਔਖੀ ਘੜੀ ਵੇਲੇ ਹੀ ਯਾਦ ਆਉਂਦੀ ਹੈ।

---

## ਸਰਹੱਦ 'ਤੇ ਸੁਰੱਖਿਆ ਹੋਰ ਮਜਬੂਤ ਹੋਵੇ – ਬਾਦਲ

ਮਾਛੀਵਾੜਾ – ਪੰਜਾਬ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਹੈ ਕਿ ਸੂਬੇ ਦੀ ਨੌਜਵਾਨੀ ਬਚਾਉਣ ਲਈ ਪਾਕਿਸਤਾਨ ਤੋਂ ਨਸ਼ਿਆਂ ਦੀ ਸਮਗਲਿੰਗ ਰੋਕਣ ਵਾਸਤੇ ਸਰਹੱਦ ਤੇ ਇਕ ਹੋਰ ਸੁਰੱਖਿਆ ਘੇਰਾ ਹੋਣਾ ਚਾਹੀਦਾ ਹੈ।

ਮੁੱਖ ਮੰਤਰੀ ਸ੍ਰੀ ਭੈਣੀ ਸਾਹਿਬ ਵਿਖੇ 10 ਬਿਸਤਰਿਆਂ ਦੇ ਹਸਪਤਾਲ ਦਾ ਉਦਘਾਟਨ ਕਰਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ ਹੋਏ ਸਲਾਨਾ ਨਾਮ ਸਿਮਰਨ ਜਪ ਪ੍ਰਯੋਗ ਵਿੱਚ ਸ਼ਾਮਲ ਹੋਣ ਲਈ ਪੁੱਜੇ ਸਨ। ਇਥੇ ਪ੍ਰੈਸ ਕਾਨਫਰੰਸ ਦੌਰਾਨ ਸਵਾਲਾਂ ਦਾ ਜਵਾਬ ਦਿੰਦਿਆਂ ਸ੍ਰੀ ਬਾਦਲ ਨੇ ਰਾਹੁਲ ਗਾਂਧੀ ਦੇ ਉਸ ਬਿਆਨ ਦੀ ਨੁਕਤਾਚੀਨੀ ਕੀਤੀ ਜਿਸ ਵਿੱਚ ਉਨ੍ਹਾਂ ਕਿਹਾ ਸੀ ਕਿ ਪੰਜਾਬ ਵਿੱਚ 10 ਚੋਂ 7 ਨੌਜਵਾਨ ਨਸ਼ਿਆਂ ਦੇ ਆਦੀ ਹਨ। ਮੁੱਖ ਮੰਤਰੀ ਨੇ ਸੂਬੇ ਵਿੱਚ ਨਸ਼ਿਆਂ ਦੇ ਵਗਦੇ ਛੇਵੇਂ ਦਰਿਆ ਲਈ ਕਾਂਗਰਸ ਨੂੰ ਜਿੰਮੇਵਾਰ ਦੱਸਦਿਆਂ ਇਸ ਨੂੰ ਰੋਕਣ ਲਈ ਹੋਰ ਕਦਮ ਚੁੱਕਣ ਦੀ ਮੰਗ ਕੀਤੀ। ਸ੍ਰੀ ਬਾਦਲ ਮੁਤਾਬਕ ਸਰਹੱਦ ਪਾਰੋਂ ਨਸ਼ਿਆਂ ਦੀ ਸਮਗਲਿੰਗ ਰੋਕਣ ਦੀ ਜਿੰਮੇਵਾਰੀ ਕੇਂਦਰ ਸਰਕਾਰ ਦੀ ਹੈ। ਨਸ਼ਿਆਂ ਦੀ ਸਮਗਲਿੰਗ ਰੋਕਣ ਲਈ ਸਰਹੱਦ ਤੇ ਬੀ.ਐਸ.ਐਫ ਅਤੇ ਹੋਰ ਸਰਹੱਦੀ ਸੁਰੱਖਿਆ ਏਜੰਸੀਆਂ ਤੋਂ ਇਲਾਵਾ ਇਕ ਹੋਰ ਸੁਰੱਖਿਆ ਘੇਰਾ ਹੋਣਾ ਚਾਹੀਦਾ ਹੈ। ਉਨ੍ਹਾਂ ਰਾਜਸਥਾਨ ਵਿੱਚ ਪੋਸ਼ਤ ਦੀ ਖੇਤੀ ਉਤੇ ਪਾਬੰਦੀ ਲਾਉਣ ਤੇ ਸਰਹੱਦ ਉਤੇ ਪੂਰੀ ਚੌਕਸੀ ਵਰਤਣ ਦੀ ਮੰਗ ਕੀਤੀ।

ਕੇਂਦਰ 'ਤੇ ਪੰਜਾਬ ਨੂੰ ਫੰਡ ਨਾ ਦੇਣ ਦਾ ਦੋਸ਼ ਲਾਉਂਦਿਆਂ ਮੁੱਖ ਮੰਤਰੀ ਨੇ ਕਾਂਗਰਸ ਸ਼ਾਸਤ ਰਾਜਾਂ ਵਾਂਗ ਪੰਜਾਬ ਵਿੱਚ ਖਪਤਕਾਰਾਂ ਨੂੰ ਰਸੋਈ ਗੈਸ ਦੇ ਸਬਸਿਡੀ ਵਾਲੇ 9 ਸਿਲੈਂਡਰ ਮੁਹੱਈਆ ਕਰਵਾਉਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਆਖਿਆ ਕਿ ਦੇਸ਼ ਦੇ ਲੋਕਾਂ ਨੂੰ ਲੋੜੀਂਦੀਆਂ ਸਹੂਲਤਾਂ ਦੇਣਾ ਕੇਂਦਰ ਸਰਕਾਰ ਦੀ ਜਿੰਮੇਵਾਰੀ ਹੈ ਕਿਉਂਕਿ ਸੂਬੇ ਵਿਚੋਂ ਸਾਰੇ ਟੈਕਸ ਕੇਂਦਰ ਸਰਕਾਰ ਇਕੱਤਰ ਕਰਦੀ ਹੈ ਅਤੇ ਸੂਬੇ ਨੂੰ ਵਿਕਾਸ ਲਈ ਫੰਡ ਨਾ ਦੇ ਕੇ ਵਿਤਕਰਾ ਕੀਤਾ ਜਾਂਦਾ ਹੈ। ਉਨ੍ਹਾਂ ਦੋਸ਼ ਲਾਇਆ ਕਿ ਕੇਂਦਰ ਸਰਕਾਰ ਕਾਂਗਰਸ ਸ਼ਾਸਿਤ ਸੂਬਿਆਂ ਨੂੰ ਜਿਆਦਾ ਫੰਡ ਜਾਰੀ ਕਰਦੀ ਹੈ। ਇਸ ਕਾਰਨ ਉਹ ਸੂਬੇ 3 ਹੋਰ ਸਬਸਿਲੀ ਵਾਲੇ ਸਿਲੈਂਡਰ ਖਪਤਕਾਰਾਂ ਨੂੰ ਦੇਣ ਦੇ ਸਮਰਥ ਹਨ, ਪੰਜਾਬ ਵਾਧੂ ਸਿਲੈਂਡਰ ਦੇਣ ਦੀ ਸਥਿਤੀ ਵਿੱਚ ਨਹੀਂ ਹੈ। ਉਨ੍ਹਾਂ ਕੇਂਦਰ ਤੋਂ ਮੰਗ ਕੀਤੀ ਕਿ ਰਾਜ ਦੇ ਖਪਤਕਾਰਾਂ ਨੂੰ ਸਬਸਿਡੀ ਵਾਲੇ 9 ਸਿਲੈਂਡਰ ਮੁਹੱਈਆ ਕਰਵਾਏ ਜਾਣ ਜਾਂ ਇਸ ਮੰਤਵ ਲਈ ਵਾਧੂ ਵਿੱਤੀ ਮਦਦ ਦਿੱਤੀ ਜਾਵੇ।

ਇਸ ਤੋਂ ਬਾਅਦ ਡੇਰੇ ਵਿੱਚ ਇਕੱਠ ਦੌਰਾਨ ਸ੍ਰੀ ਬਾਦਲ ਨੇ ਸੁਤੰਤਰਤਾ ਸੰਗ੍ਰਾਮ ਵਿੱਚ ਨਾਮਧਾਰੀ ਸੰਪ੍ਰਦਾਇ ਵਲੋਂ ਨਿਭਾਈ ਭੂਮਿਕਾ ਦੀ ਸ਼ਲਾਘਾ ਕੀਤੀ। ਉਨ੍ਹਾਂ ਸੂਬੇ ਵਿੱਚ ਕੁਝ ਥਾਵਾਂ 'ਤੇ ਕੂਕਾ ਲਹਿਰ ਦੇ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਲਈ ਹਰ ਸੰਭਵ ਵਿੱਤੀ ਮਦਦ ਦੇਣ ਦਾ ਭਰੋਸਾ ਦਿੱਤਾ। ਇਸ ਮੌਕੇ ਲੋਕ ਨਿਰਮਾਣ ਮੰਤਰੀ ਸਰਨਜੀਤ ਸਿੰਘ ਢਿਲੋਂ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਸਿਹਤ ਮੰਤਰੀ ਮਦਨ ਮੋਹਨ ਮਿੱਤਲ, ਸਾਬਕਾ ਵਿਧਾਇਕ ਰਣਜੀਤ ਸਿੰਘ ਤਲਵੰਡੀ ਅਤੇ ਐਸ.ਐਸ. ਬੋਰਡ ਦੇ ਚੇਅਰਮੈਨ ਸੰਤਾ ਸਿੰਘ ਉਮੇਦਪੁਰੀ ਵੀ ਹਾਜਰ ਸਨ।

ਰੀਵੀਊਕਾਰ : ਜੋਗਿੰਦਰ ਕੌਰ ਅਗਨੀਹੋਤਰੀ

# ਅਸਪਾਲ ਦੀਆਂ ਅਰਜੋਈਆਂ

ਲੇਖਕ ਦਾ ਨਾਂ : ਕਰਨੈਲ ਸਿੰਘ ਅਸਪਾਲ
ਪੰਨੇ : 120
ਮੁੱਲ : 140/-
ਪ੍ਰਕਾਸ਼ਕ ਦਾ ਨਾਂ : ਉਡਾਨ ਪਬਲੀਕੇਸ਼ਨਜ਼ ਮਾਨਸਾ

'ਅਸਪਾਲ ਦੀਆਂ ਅਰਜੋਈਆਂ' ਪੁਸਤਕ ਕਵੀ ਦਾ ਪਹਿਲਾ ਕਾਵਿ ਸੰਗ੍ਰਹਿ ਯਾਨੀ ਗੀਤ ਸੰਗ੍ਰਹਿ ਹੈ, ਭਾਵੇਂ ਕਿ ਇਸ ਤੋਂ ਪਹਿਲਾਂ ਕਵੀ ਕਈ ਗੀਤਾਂ ਦੀਆਂ ਕੈਸੇਟਾਂ ਦੇ ਚੁੱਕਿਆ ਹੈ, ਪਰ ਗੀਤਾਂ ਨੂੰ ਕਾਵਿ ਸੰਗ੍ਰਹਿ ਦੇ ਰੂਪ ਵਿੱਚ ਦੇਣ ਦਾ ਉਪਰਾਲਾ ਕਰਕੇ ਇਹ ਕਾਵਿ ਸੰਗ੍ਰਹਿ ਪੰਜਾਬੀ ਸਾਹਿਤ ਦੀ ਝੋਲੀ ਪਾ ਕੇ ਸਾਹਿਤ ਵਿੱਚ ਵਾਧਾ ਕੀਤਾ ਹੈ। ਕਰਨੈਲ ਸਿੰਘ ਅਸਪਾਲ ਦੇ ਗਿਆਨ ਦਾ ਘੇਰਾ ਸੀਮਤ ਨਹੀਂ ਬਲਕਿ ਵਿਸ਼ਾਲ ਹੈ। ਉਸ ਨੇ ਆਪਣੇ ਗੀਤਾਂ ਨੂੰ ਬੜੇ ਹੀ ਵਧੀਆ ਢੰਗ ਨਾਲ ਪੇਸ਼ ਕੀਤਾ ਹੈ ਭਾਵੇਂ ਕਿ ਇਸ ਰਚਨਾ (ਕਾਵਿ ਸੰਗ੍ਰਹਿ) ਵਿੱਚ ਕਿਤੇ ਮਾੜੀ ਮੋਟੀ ਉਕਾਈ ਵੀ ਹੋਈ ਹੈ ਪਰੰਤੂ ਪੁਸਤਕ ਸੁਰ, ਲੈਅ, ਤਾਲ ਨਾਲ ਗਾਉਣ ਵਾਲੇ ਗੀਤਾਂ ਨਾਲ ਭਰਪੂਰ ਹੈ।

ਇਸ ਪੁਸਤਕ ਵਿੱਚ ਕਵੀ ਨੇ ਸਿੱਖ ਇਤਿਹਾਸ, ਨਾਮਧਾਰੀ ਪੰਥ ਅਤੇ ਆਜ਼ਾਦੀ ਦੇ ਪ੍ਰਵਾਨਿਆਂ ਪ੍ਰਤੀ ਰਚੀਆਂ ਰਚਨਾਵਾਂ ਨੂੰ ਬਾਖੂਬੀ ਨਿਭਾਇਆ ਹੈ। ਸਿੱਖ ਇਤਿਹਾਸ ਦੇ ਸ਼ੁਰੂ ਤੋਂ ਲੈ ਕੇ ਅੰਤ ਤੱਕ ਗੁਰੂਆਂ ਬਾਰੇ ਜੋ ਚਾਨਣਾ ਪਾਇਆ ਹੈ ਉਹ ਬਹੁਤ ਹੀ ਕਾਬਿਲ-ਏ-ਤਾਰੀਫ਼ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਾਕਾ ਲਾਹੌਰ ਰਚਨਾ ਵਿੱਚ ਬਹੁਤ ਢੁਕਵੀਂ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ :

ਤੱਤੀ ਤਵੀ ਉਤੇ ਬੈਠਾ, ਵਾਲੀ ਦੋ ਜਹਾਨ ਦਾ
ਧੰਨ ਡਿੱਠਾ ਜਿਗਰਾ ਹੈ, ਪਾਤਸ਼ਾਹ ਮਹਾਨ ਦਾ

ਅੱਗੇ ਦੇਖੋ :

ਚੰਦੂ ਨੇ ਵੀ ਹੱਦ ਕੀਤੀ ਜ਼ੁਲਮ ਕਮਾਉਣ ਦੀ
ਲੜਕੀ ਦਾ ਸਾਕ ਗੁਰਾਂ ਕੋਲੋਂ ਮਨਵਾਉਣ ਦੀ

ਕਵੀ ਨੇ ਇਸ ਪੁਸਤਕ ਵਿੱਚ ਨੌਂਵੇਂ ਗੁਰੂ, ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਦ੍ਰਿਸ਼ ਵਿਲੱਖਣ ਅੰਦਾਜ ਵਿੱਚ ਪੇਸ਼ ਕੀਤਾ ਹੈ। ਦੇਖੋ ਨਮੂਨਾ -

ਤੇਗ ਬਹਾਦਰ ਹਿੰਦ ਦੀ ਚਾਦਰ,
ਭੇਟਾ ਸੀਸ ਚੜ੍ਹਾਇਆ ਏ,
ਵਿੱਚ ਚਾਂਦਨੀ ਚੌਂਕ ਦੇ ਅੰਦਰ,
ਸਿੱਖ ਮਹਿਲ ਬਣਾਇਆ ਏ।
ਹੋਏ ਸ਼ਹੀਦ ਦਿਆਲਾ, ਮਤੀਦਾਸ ਨੂੰ
ਆਰੇ ਨਾਲ ਚਿਰਾਇਆ ਏ।

ਇਸੇ ਹੀ ਰਚਨਾ ਵਿੱਚ ਸ਼ਰਧਾ ਤੇ ਘ੍ਰਿਣਾ ਦੀ ਤੁਲਨਾ ਕੀਤੀ ਗਈ ਹੈ ਜੋ ਬੜੀ ਹੀ ਵਿਲੱਖਣ ਹੈ -

ਔਰੰਗਜੇਬ ਦੀ ਕਬਰ ਤੇ ਜਾਓ ਉਥੇ ਰੋੜ ਜਾਂ ਕੰਢੇ ਨੇ।
ਜਿੱਥੇ ਸਤਿਗੁਰੂ ਚਰਨ ਟਿਕਾਏ ਵੇਖੋ ਝੁਲਦੇ ਝੰਡੇ ਨੇ।

ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਖਾਲਸਾ ਪੰਥ ਦੀ ਸਾਜਨਾ ਬਾਰੇ ਆਪਣੀ ਰਚਨਾ ਨੂੰ ਵਧੀਆ ਸ਼ਬਦਾਂ ਵਿੱਚ ਵਰਣਨ ਕੀਤਾ ਹੈ। ਇਸ ਰਚਨਾ ਵਿੱਚ ਕਵੀ ਨੇ ਗੁਰੂ ਜੀ ਦੀ ਦੂਰ ਅੰਦੇਸ਼ੀ, ਸਮੁੱਚੇ ਸਮਾਜ ਦੀ ਅਗਵਾਈ ਤੇ ਧਰਮ ਨਿਰਪੱਖਤਾ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ :

ਦਿੱਤਾ ਖਾਲਸਾ ਪੰਥ ਉਸਾਰ - ਗੁਰੂ ਗੋਬਿੰਦ ਸਿੰਘ।
ਠਲ੍ਹ ਜ਼ੁਲਮ ਤੇ ਪਾਈ ਸਰਕਾਰ - ਗੁਰੂ ਗੋਬਿੰਦ ਸਿੰਘ।

ਇਸ ਤੋਂ ਬਾਅਦ ਸਾਕਾ ਸਰਹੰਦ, ਮੁਕਤਸਰ ਵਿੱਚ ਮਹਾਂ ਸਿੰਘ ਦੀ ਅਗਵਾਈ ਵਿੱਚ ਲੜ ਰਹੇ ਸਿੰਘਾਂ ਨੂੰ ਚਾਲੀ ਮੁਕਤੇ ਕਹਿ ਕੇ ਫਿਰ ਬੇਦਾਵਾ ਪਾੜਨ ਨੂੰ ਵਧੀਆ ਢੰਗ ਨਾਲ ਬਿਆਨ ਕੀਤਾ ਹੈ ਤੇ ਗੁਰੂ ਜੀ ਦੀ ਦਰਿਆਦਿਲੀ ਦਾ ਅਦਭੁੱਤ ਵਰਨਣ ਹੈ :

ਰਣ ਭੂਮੀ ਵਿੱਚ ਜਾ ਸਿੰਘ ਦੀ ਕਰਦੇ ਪਏ ਪਹਿਚਾਨ ਗੁਰੂ।
ਕਿਸੇ ਹਜ਼ਾਰੀ ਕਿਸੇ ਨੂੰ ਲੱਖੀ ਦੇ ਰਹੇ ਨੇ ਸਨਮਾਨ ਗੁਰੂ।
ਅੱਖਾਂ ਪੂੰਝੀਆਂ ਮਹਾਂ ਸਿੰਘ ਦੀਆਂ ਉਹ ਨੇ ਜਾਣੀ ਜਾਣ ਗੁਰੂ।
ਕਮਰਕੱਸੇ ਚੋਂ ਕੱਢ ਬੇਦਾਵਾ ਲਗੇ ਇੰਜ ਫੁਰਮਾਣ ਗੁਰੂ।
ਪਾੜ ਬੇਦਾਵਾ ਟੁੱਟੀ ਗੰਢੀ ਲਾਈ ਰਤਾ ਨਾ ਦੇਰ ਗੁਰੂ।

ਕਵੀ ਖੁਦ ਵੀ ਨਾਮਧਾਰੀ ਪੰਥ ਦਾ ਧਾਰਨੀ ਹੈ। ਨਾਮਧਾਰੀ ਲਹਿਰ ਦਾ ਸਾਡੇ ਇਤਿਹਾਸ ਵਿੱਚ ਵਿਸ਼ੇਸ਼ ਸਥਾਨ ਹੈ। ਇਸ ਸਮਾਜ ਸੁਧਾਰਕ ਲਹਿਰ ਨੇ ਆਜ਼ਾਦੀ ਦੀ ਲੜਾਈ ਵਿੱਚ ਜੋ ਯੋਗਦਾਨ ਪਾਇਆ ਹੈ ਉਸ ਤੋਂ ਕਵੀ ਅਨਜਾਣ ਨਹੀਂ ਹੈ। ਨਾਮਧਾਰੀ ਪੰਥ ਸਤਿਗੁਰੂ ਬਾਲਕ ਸਿੰਘ ਜੀ ਤੋਂ ਮੰਨਿਆ ਗਿਆ ਹੈ। ਨਾਮਧਾਰੀ ਪੰਥੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਆਪਣਾ ਗਿਆਰਵਾਂ ਗੁਰੂ ਮੰਨਦੇ ਹਨ।

ਇਸ ਪੁਸਤਕ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ। ਆਪ ਨੇ ਇਸ ਪੰਥ ਦੀ ਨੀਂਹ ਏਨੀ ਮਜਬੂਤ ਰੱਖੀ ਹੈ ਕਿ ਜਿਸ ਨੇ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਨਾਮਧਾਰੀਆਂ ਦੀਆਂ ਕੁਰਬਾਨੀਆਂ ਤੇ ਕਵੀ ਇਸ ਤਰ੍ਹਾਂ ਝਾਤ ਪਵਾਉਂਦਾ ਹੈ ਜਿਹੜੀ ਸਾਨੂੰ ਆਦਿ ਤੋਂ ਅੰਤ ਤੱਕ ਲੈ ਜਾਂਦੀ ਹੈ। ਇਨ੍ਹਾਂ ਦਾ ਜ਼ੁਲਮ ਦੇ ਖਿਲਾਫ਼ ਡਟਣਾ, ਇਹਨਾਂ ਦੀ ਬਹਾਦਰੀ, ਕਾਰਨਾਮੇ, ਗਊ ਗਰੀਬ ਲਈ ਜਾਨ ਦੀ ਬਾਜੀ ਲਾਉਣਾ ਆਦਿ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ ਕਿ ਪੱਥਰ ਦਿਲ ਇਨਸਾਨ ਵੀ ਪਿਘਲ ਜਾਂਦਾ ਹੈ। ਜਿੱਥੇ ਕਵੀ ਨੇ ਸਿੱਖ ਧਰਮ, ਨਾਮਧਾਰੀ ਪੰਥ ਦੀਆਂ ਮਹਾਨਤਾਵਾਂ ਦਾ ਜਿਕਰ ਆਪਣੀ ਇਸ ਪੁਸਤਕ ਵਿੱਚ ਕੀਤਾ ਹੈ ਉਥੇ ਆਜ਼ਾਦੀ ਦੇ ਪ੍ਰਵਾਨਿਆਂ ਸ਼ਹੀਦ ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭੇ ਵਰਗਿਆਂ ਨੂੰ ਵੀ ਆਪਣੀਆਂ ਰਚਨਾਵਾਂ ਰਾਹੀਂ ਸ਼ਰਧਾ ਦੇ ਫੁੱਲ ਭੇਟ ਕੀਤੇ ਹਨ। ਇਸ ਤੋਂ ਇਲਾਵਾ ਕਵੀ ਨੇ ਬਾਬਾ ਵਿਸ਼ਵਕਰਮਾ, ਭਗਤ ਰਵੀਦਾਸ ਆਦਿ ਬਾਰੇ ਵੀ ਆਪਣੀ ਕਲਮ ਚਲਾਈ ਹੈ।

ਕਵੀ ਨੇ ਜਿੱਥੇ ਸਾਡੇ ਇਤਿਹਾਸ ਬਾਰੇ ਲਿਖਿਆ ਹੈ ਉਥੇ ਵਰਤਮਾਨ ਸਮੇਂ ਦੀ ਇਕ ਬਹੁਤ ਹੀ ਵੱਡੀ ਬੁਰਾਈ 'ਭਰੂਣ ਹੱਤਿਆ' ਨੂੰ ਵੀ ਆਪਣੀ ਇਸ ਰਚਨਾ ਵਿੱਚ ਛੂਹਿਆ ਹੈ। ਅੰਸ਼ ਦੇਖੋ -

ਆਓ ਮਿਲ ਕੇ ਸਮਾਜ ਨੂੰ ਸੁਧਾਰੀਏ
ਜਨਮ ਤੋਂ ਪਹਿਲਾਂ ਨੰਨ੍ਹੀ ਬੱਚੀ ਨੂੰ ਨਾ ਮਾਰੀਏ।

ਸੋ ਅੰਤ ਵਿੱਚ ਕਿਹਾ ਜਾ ਸਕਦਾ ਹੈ ਕਿ ਕਵੀ ਨੇ ਇਸ ਪੁਸਤਕ ਵਿੱਚ 'ਕੁੱਜੇ ਵਿੱਚ ਸਮੁੰਦਰ ਭਰਨ ਵਾਲੀ ਗੱਲ ਕੀਤੀ ਹੈ। ਕਵੀ ਦੀਆਂ ਜਿਆਦਾਤਰ ਰਚਨਾਵਾਂ ਵਿੱਚ ਛੰਦਾ ਬੰਦੀ ਦੀ ਵਰਤੋਂ ਕੀਤੀ ਗਈ ਹੈ। ਅਸਪਾਲ ਜੀ ਦਾ ਇਹ ਕਾਰਜ ਸਲਾਹੁਣਯੋਗ ਹੈ। ਪੰਜਾਬੀ ਸਾਹਿਤ ਜਗਤ ਵਿੱਚ ਉਕਤ ਪੁਸਤਕ ਦਾ ਸੁਆਗਤ ਹੈ।

ਰੀਵੀਊਕਾਰ : ਡਾ. ਪ੍ਰਿਥਵੀ ਰਾਜ ਥਾਪਰ

# ਡਾ. ਮਨਜੀਤ ਸਿੰਘ ਸੰਪਾਦਿਤ 'ਸੀਹਰਫ਼ੀਆਂ : ਸੁਲਤਾਨ ਬਾਹੂ'

'ਸੀਹਰਫ਼ੀਆਂ ਸੁਲਤਾਨ ਬਾਹੂ' ਉਘੇ ਪੰਜਾਬੀ ਚਿੰਤਕ ਡਾ. ਮਨਜੀਤ ਸਿੰਘ ਦੁਆਰਾ ਸੰਪਾਦਿਤ ਪਾਠ ਪੁਸਤਕ ਹੈ। ਇਹ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਐਮ.ਏ ਦੇ ਸਿਲੇਬਸ ਵਿੱਚ ਪੜ੍ਹਾਈ ਜਾ ਰਹੀ ਹੈ। ਡਾ. ਮਨਜੀਤ ਸਿੰਘ ਨੇ ਇਸ ਪੁਸਤਕ ਵਿੱਚ ਸੂਫ਼ੀ ਕਵੀ ਸੁਲਤਾਨ ਬਾਹੂ ਦੀਆਂ ਸੀ-ਹਰਫ਼ੀਆਂ ਪੇਸ਼ ਕੀਤੀਆਂ ਹਨ। ਇਸ ਪੁਸਤਕ ਦੇ ਪੰਜ ਭਾਗ ਬਣਾਏ ਗਏ ਹਨ। ਪਹਿਲਾ ਅਧਿਆਏ 'ਸੁਲਤਾਨ ਬਾਹੂ : ਜੀਵਨਗਤ ਵੇਰਵੇ ਅਤੇ ਰਚਨਾ ਸੰਸਾਰ' ਸੁਲਤਾਨ ਬਾਹੂ ਬਾਰੇ ਆਮ ਜਾਣਕਾਰੀ ਉਪਰ ਅਧਾਰਤ ਹੈ। ਇਸ ਰਾਹੀਂ ਸੂਫ਼ੀ ਕਾਵਿ ਦੇ ਮੂਲ ਤਿੰਨ ਪੜਾਵਾਂ ਦੇ ਹਵਾਲੇ ਨਾਲ ਸੰਪਾਦਕ ਡਾ. ਮਨਜੀਤ ਸਿੰਘ ਨੇ ਬਾਬਾ ਸ਼ੇਖ਼ ਫ਼ਰੀਦ, ਸ਼ਾਹ ਹੁਸੈਨ ਤੇ ਸਾਈਂ ਬੁਲ੍ਹੇਸ਼ਾਹ ਦੇ ਯੋਗਦਾਨ ਨਾਲ ਪਾਠਕਾਂ ਦੀ ਸਾਂਝ ਪੁਆਉਣ ਦੀ ਕੋਸ਼ਿਸ਼ ਕੀਤੀ ਹੈ। ਇਥੇ ਸੁਲਤਾਨ ਬਾਹੂ ਨੂੰ ਸ਼ਾਹ ਹੁਸੈਨ ਮਗਰੋਂ ਇਕ ਵੱਡਾ ਸੂਫ਼ੀ ਸ਼ਾਇਰ ਕਰਾਰ ਦਿੱਤਾ ਗਿਆ ਹੈ। ਇਹ ਦੋਵੇਂ ਕਵੀ ਕਾਦਰੀ ਫਿਰਕੇ ਨਾਲ ਸਬੰਧਤ ਸਨ। ਇਸੇ ਅਧਿਆਏ ਚੋਂ ਅਸੀਂ ਬਾਹੂ ਦੇ ਜਨਮ ਤੇ ਜੀਵਨ ਕਾਲ ਦੇ ਵੇਰਵਿਆਂ ਦੇ ਰੂ-ਬ-ਰੂ ਹੁੰਦੇ ਹਾਂ। ਉਨ੍ਹਾਂ ਦਾ ਜਨਮ 1631 ਈ. ਵਿੱਚ ਪਾਕਿਸਤਾਨ ਦੇ ਜਿਲ੍ਹਾ ਝੰਗ 'ਚ ਪਿੰਡ ਆਮਾਣ ਵਿਖੇ ਹੋਇਆ। ਉਹ ਸੰਨ 1691 ਵਿੱਚ ਸਵਰਗਵਾਸ ਹੋਏ। ਉਹ ਮੁਗ਼ਲ ਸਮਰਾਟ ਸ਼ਾਹਜਹਾਨ ਅਤੇ ਔਰੰਗਜ਼ੇਬ ਦੇ ਸਮਕਾਲੀ ਸਨ। ਉਨ੍ਹਾਂ ਦੇ ਜੀਵਨ ਕਾਲ ਦੀ ਤੁਲਨਾ ਸਿੱਖਾਂ ਦੇ ਛੇਵੇਂ ਗੁਰੂ ਹਰਗੋਬਿੰਦ ਜੀ ਤੋਂ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ ਪ੍ਰਾਪਤ ਕਰਨ ਤੋਂ 15 ਸਾਲ ਹੋਰ ਬੀਤਣ ਤੱਕ ਦੇ ਸਮੇਂ ਨਾਲ ਕੀਤੀ ਗਈ ਹੈ।

ਸੁਲਤਾਨ ਬਾਹੂ ਦੇ ਜੀਵਨ ਬਾਰੇ ਬਹੁਤ ਮਹੱਤਵਪੂਰਨ ਵੇਰਵੇ ਸਾਨੂੰ ਇਸ ਪੁਸਤਕ ਵਿਚੋਂ ਮਿਲਦੇ ਹਨ। ਜਿਵੇਂ ਕਿ ਬਾਹੂ ਦੇ ਪੂਰਵਜ ਅਰਬ ਤੋਂ ਭਾਰਤ ਆਏ ਸਨ। ਉਨ੍ਹਾਂ ਦੇ ਪਿਤਾ ਸੁਲਤਾਨ ਬਾਜੀਦ ਇਕ ਜਗੀਰਦਾਰ ਸੀ ਜਿਸ ਨੂੰ ਕਹਰਜਾਨਾਂ ਪਿੰਡ ਵਿੱਚ ਮੁਗ਼ਲ ਸਮਰਾਟ ਸ਼ਾਹਜਹਾਨ ਵਲੋਂ ਜਗੀਰ ਮਿਲੀ ਹੋਈ ਸੀ। ਸੁਲਤਾਨ ਬਾਹੂ ਦੇ ਚਾਰ ਪਤਨੀਆਂ ਅਤੇ 17 ਰਖੇਲਾਂ ਦੇ ਵੇਰਵੇ ਵੀ ਇਸ ਅਧਿਆਏ ਵਿੱਚ ਸ਼ੁਮਾਰ ਹਨ। ਸੁਲਤਾਨ ਬਾਹੂ ਦੇ ਹਬੀਬਉਲਾ ਕਾਦਰੀ ਨੂੰ ਆਪਣਾ ਗੁਰੂ ਧਾਰਨ, ਕਰਾਮਾਤਾਂ ਵਿੱਚ ਉਸ ਤੋਂ ਅੱਗੇ ਲੰਘ ਜਾਣ ਅਤੇ ਉਸਦੇ ਗੁਰੂ ਹਬੀਬਉਲਾ ਵਲੋਂ ਉਸ ਨੂੰ ਆਪਣੇ ਗੁਰੂ ਪੀਰ ਸੱਯਦ ਅਬਦੁਲ ਰਹਿਮਾਨ ਕੋਲ ਦਿਲ ਭੇਜਣ ਦਾ ਬ੍ਰਿਤਾਂਤ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਸੁਲਤਾਨ ਬਾਹੂ ਨੂੰ ਕਰਾਮਾਤਾਂ ਵਿੱਚ ਮੁਹਾਰਤ ਹਾਸਲ ਸੀ। ਉਨ੍ਹਾਂ ਵਲੋਂ ਰਚਿਆ ਗਿਆ ਕਲਾਮ ਸੂਫ਼ੀ ਸਾਹਿਤ ਦਾ ਵਡਮੁੱਲਾ ਖਜਾਨਾ ਹੈ। ਉਹ ਪੰਜਾਬੀ ਦੇ ਨਾਲ ਨਾਲ ਅਰਬੀ ਤੇ ਫਾਰਸੀ ਭਾਸ਼ਾਵਾਂ ਦੇ ਵੀ ਗਿਆਤਾ ਸਨ। ਪੇਸ਼ ਹਵਾਲਿਆਂ ਤੋਂ ਪਤਾ ਲੱਗਦਾ ਹੈ ਕਿ ਸੁਲਤਾਨ ਬਾਹੂ ਨੇ ਅਰਬੀ ਤੇ ਫਾਰਸੀ ਭਾਸ਼ਾਵਾਂ ਵਿੱਚ 140 ਪੁਸਤਕਾਂ ਲਿਖੀਆਂ। ਪੰਜਾਬੀ ਵਿੱਚ ਉਨ੍ਹਾਂ ਬਹੁਤ ਘੱਟ ਲਿਖਿਆ। ਪੰਜਾਬੀ ਵਿੱਚ ਸੁਲਤਾਨ ਬਾਹੂ ਦੀਆਂ ਰਚੀਆਂ ਸੀਹਰਫ਼ੀਆਂ ਤੇ ਕੁਝ ਕੁ ਕਾਫ਼ੀਆਂ ਵੀ ਉਪਲਬਧ ਹਨ।

ਡਾ. ਮਨਜੀਤ ਸਿੰਘ ਨੇ ਹੱਥਲੀ ਪੁਸਤਕ ਵਿੱਚ ਸੁਲਤਾਨ ਬਾਹੂ ਦੀਆਂ ਸੀਹਰਫ਼ੀਆਂ ਦਰਜ ਕੀਤੀਆਂ ਹਨ। ਇਹਨਾਂ ਸੀਹਰਫ਼ੀਆਂ ਦਾ ਮੂਲ ਪਾਠ ਭਾਸ਼ਾ ਵਿਭਾਗ, ਪੰਜਾਬ ਵਲੋਂ ਤਿਆਰ ਕੀਤੇ ਗਏ ਮੂਲ ਪਾਠ ਤੇ ਅਧਾਰਤ ਹੈ। ਸੀਹਰਫ਼ੀਆਂ ਸ਼ਬਦ ਅਤੇ ਹਰਫ਼ੀ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ। ਸੀ ਤੋਂ ਭਾਵ ਤੀਹ ਅਤੇ ਹਰਫ਼ੀ ਤੋਂ ਭਾਵ ਅੱਖਰੀ ਹੈ। ਅਰਬੀ ਵਰਣਮਾਲਾ ਵਿੱਚ ਤੀਹ ਅੱਖਰ ਹੁੰਦੇ ਹਨ। ਸੀਹਰਫ਼ੀ ਤੋਂ ਭਾਵ ਹੈ ਹਰ ਬੰਦ ਕਰਮਵਾਰ ਅਰਬੀ ਭਾਸ਼ਾ ਦੇ ਅੱਖਰਾਂ ਤੋਂ ਸ਼ੁਰੂ ਹੁੰਦਾ ਹੈ। ਅਰਬੀ ਭਾਸ਼ਾ ਦੇ ਅਲਫ਼ ਤੋਂ ਯੇ ਤੱਕ ਦੇ ਅੱਖਰਾਂ ਨਾਲ ਇਹ ਸੀਹਰਫ਼ੀਆਂ ਰਚੀਆਂ ਗਈਆਂ ਹਨ।

ਸੁਲਤਾਨ ਬਾਹੂ ਦੀਆਂ ਸੀਹਰਫ਼ੀਆਂ ਦੀ ਹਰੇਕ ਤੁਕ 'ਹੂ' ਨਾਲ ਸਮਾਪਤ ਹੁੰਦੀ ਹੈ। ਡਾ. ਮਨਜੀਤ ਸਿੰਘ ਮੁਤਾਬਕ ਇਹੀ ਉਸਦੀ ਵੱਖਰੀ ਪਛਾਣ ਦਾ ਆਧਾਰ ਬਣਦਾ ਹੈ। ਪੁਸਤਕ ਵਿੱਚ ਹੂ ਦੇ ਮਹਿਣੇ ਸਮਝਾਏ ਗਏ ਹਨ। ਜਿਵੇਂ 'ਹੂ' ਰੱਬ ਦਾ ਵਾਚਕ ਹੈ, 'ਹੂ' ਨਾਲ ਹੀ ਇਹਨਾਂ ਸੀਹਰਫ਼ੀਆਂ ਦੀ ਸਰੋਦੀ ਰੰਗਤ ਬਣਦੀ ਹੈ। ਦੂਜੇ ਸੂਫ਼ੀ ਕਲਾਮ ਤੋਂ ਸੁਲਤਾਨ ਬਾਹੂ ਦੇ ਕਲਾਮ ਨੂੰ ਵੀ ਇਸੇ ਅਧਾਰ ਤੇ ਨਖੇੜਿਆ ਜਾ ਸਕਦਾ ਹੈ। ਡਾ. ਹਰਭਜਨ ਸਿੰਘ ਦੀ ਪੁਸਤਕ 'ਪੰਜਾਬੀ ਸਾਹਿਤ ਦਾ ਇਤਿਹਾਸ' ਦੇ ਹਵਾਲੇ ਨਾਲ ਸੁਲਤਾਨ ਬਾਹੂ ਦੇ ਕਲਾਮ ਦੇ ਵਿਭਿੰਨ ਸਰੋਕਾਰਾਂ ਵੱਲ ਧਿਆਨ ਆਕਰਸ਼ਤ ਕਰਵਾਇਆ ਗਿਆ ਹੈ। ਉਹ ਪ੍ਰਭੂ ਦੀ ਪ੍ਰਾਪਤੀ ਖਾਤਰ ਮਨੁੱਖ ਦੇ ਜਿਉਂਦਿਆਂ ਮਰਨ, ਸ਼ੁਧ ਨੀਅਤ, ਰੱਬੀ ਰਾਹ ਅਤੇ ਰੱਬ ਦੇ ਵਸਲ ਆਦਿ ਵਿਸ਼ਿਆਂ ਉਪਰ ਜੋਰ ਦਿੰਦੇ ਹਨ। ਰੱਬ ਨੂੰ ਪਾਉਣ ਬਾਰੇ ਸੁਲਤਾਨ ਬਾਹੂ ਨੇ ਬੇਲਿਹਾਜ ਲਿਖਿਆ ਹੈ :

ਜੇ ਰੱਬ ਮਿਲਦਾ ਜੰਗਲ ਭੌਵਿਆਂ, ਮਿਲਦਾ ਗਊਆਂ ਵੱਛੀਆਂ ਹੂ।
ਜੇ ਰੱਬ ਮਿਲਦਾ ਵਾਲ ਵਧਾਇਆਂ, ਮਿਲਦਾ ਭੇਡਾਂ ਸਸੀਆਂ ਹੂ।
ਜੇ ਰੱਬ ਮਿਲਦਾ ਤੀਰਥ ਨਾਹਿਆਂ, ਮਿਲਦਾ ਡੱਡੂਆਂ ਮੱਛੀਆਂ ਹੂ।
ਬਾਹੂ ਰੱਬ ਉਨ੍ਹਾਂ ਨੂੰ ਮਿਲਦਾ, ਨੀਅਤਾਂ ਜਿਨ੍ਹਾਂ ਦੀਆਂ ਹੱਛੀਆਂ ਹੂ।

ਹੱਥਲੀ ਪੁਸਤਕ ਵਿੱਚ ਸੁਲਤਾਨ ਬਾਹੂ ਦੇ ਕੁਲ 183 ਬੰਦ ਪੇਸ਼ ਕੀਤੇ ਗਏ ਹਨ। ਅੰਤਿਕਾ ਨੰਬਰ-2 ਵਿੱਚ 'ਅਰਥਾਵਲੀ' ਰਾਹੀਂ ਔਖੇ ਸ਼ਬਦਾਂ ਦੇ ਅਰਥ ਦੇ ਕੇ ਸੀਹਰਫ਼ੀਆਂ ਨੂੰ ਹੋਰ ਸਮਝਣਯੋਗ ਬਣਾਉਣ ਦਾ ਉਪਰਾਲਾ ਕੀਤਾ ਗਿਆ ਹੈ। ਅੰਤਿਕਾ ਨੰਬਰ-2 ਵਿੱਚ ਸੁਲਤਾਨ ਬਾਹੂ ਦੇ ਕਲਾਮ ਬਾਰੇ ਸਾਰਥਕ ਆਲੋਚਨਾਤਮਕ ਟਿੱਪਣੀਆਂ ਪ੍ਰਸਤੁਤ ਕੀਤੀਆਂ ਗਈਆਂ ਹਨ। ਇਸਦੇ ਦੂਜੇ ਹਿੱਸੇ ਵਿੱਚ ਸੁਲਤਾਨ ਬਾਹੂ ਦੀ ਵਿਚਾਰਧਾਰਾ ਪਾਠਕ ਨੂੰ ਆਕਰਸ਼ਿਤ ਕਰਦੀ ਹੈ। ਅੰਤਿਕਾ ਨੰਬਰ-2 ਦੇ ਤੀਜੇ ਹਿੱਸੇ ਵਿੱਚ ਸੁਲਤਾਨ ਬਾਹੂ ਦੀ ਕਵਿਤਾ ਦੇ ਕਾਵਿਕ ਗੁਣਾਂ ਦਾ ਲੇਖਾ ਜੋਖਾ ਕੀਤਾ ਗਿਆ ਹੈ। ਉਸਦੀ ਛੰਦਬੰਦੀ, ਅਲੰਕਾਰਾਂ ਦੀ ਘੜਤ ਅਤੇ ਭਾਸ਼ਾ ਦੀ ਵਿਸ਼ੇਸ਼ਤਾ ਉਪਰ ਨਿੱਠ ਕੇ ਚਰਚਾ ਕੀਤੀ ਗਈ ਹੈ। 'ਸੁਲਤਾਨ ਬਾਹੂ ਦੀ ਵਿਚਾਰ ਧਾਰਾ' ਪਾਠ ਤਹਿਤ ਸੰਪਾਦਕ ਡਾ. ਮਨਜੀਤ ਸਿੰਘ ਨੇ ਸੁਲਤਾਨ ਬਾਹੂ ਦੇ ਇਸ਼ਕ ਹਕੀਕੀ, ਸੰਸਾਰ ਦੀ ਨਾਸ਼ਮਾਣਤਾ ਅਤੇ ਮੁਰਸ਼ਦ ਦੇ ਸੰਕਲਪਾਂ ਉਪਰ ਰੌਸ਼ਨੀ ਪਾਈ ਹੈ। ਕਾਫੀ ਅਤੇ ਸੀਹਰਫ਼ੀ ਨੂੰ ਸੌਖੇ ਢੰਗ ਨਾਲ ਵਿਦਿਆਰਥੀਆਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਅੰਤਿਕਾ ਨੰਬਰ-3 ਵਿੱਚ ਪਾਠ ਨਾਲ ਸਬੰਧਤ ਪ੍ਰਸ਼ਨ ਦੇ ਕੇ ਵਿਦਿਆਰਥੀਆਂ ਲਈ ਇਸਦੀ ਸਾਰਥਕਤਾ ਵਿੱਚ ਵਾਧਾ ਕੀਤਾ ਗਿਆ ਹੈ। ਕੁਲ ਮਿਲਾ ਕੇ ਇਹ ਪੁਸਤਕ ਇਕ ਪਾਠ ਪੁਸਤਕ ਵਜੋਂ ਇਕ ਲਾਹੇਵੰਦ ਤੇ ਗਿਆਨ ਭਰਪੂਰ ਪੁਸਤਕ ਹੈ।

*****

– ਮੋਹਨ ਸਿੰਘ ਬੈਰੀ

# ਪੰਜਾਬੀ ਕਵਿਤਾ ਵਿੱਚ ਛੰਦ ਪ੍ਰਯੋਗ

ਪੰਜਾਬੀ ਕਵਿਤਾ ਨੂੰ ਆਮ ਕਰਕੇ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ ਅੰਤਰਮੁਖੀ ਤੇ ਬਾਹਰਮੁਖੀ। ਅੰਤਰਮੁਖੀ ਕਵਿਤਾ ਵਿੱਚ ਕਵੀ ਆਪਣੀ ਅੰਤਰ ਆਤਮਾ ਨੂੰ ਨਿਜੀ ਤਜਰਬਿਆਂ, ਭਾਵਾਂ, ਅਹਿਸਾਸਾਂ ਤੋਂ ਪ੍ਰੇਰਨਾ ਤੇ ਉਤਸ਼ਾਹ ਲੈਂਦਾ ਹੈ ਤੇ ਕਵਿਤਾ ਦੀ ਰਚਨਾ ਕਰਦਾ ਹੈ ਤੇ ਬਾਹਰਮੁਖੀ ਕਵਿਤਾ ਵਿੱਚ ਉਹ ਬਾਹਰਲੇ ਸੰਸਾਰ ਦੇ ਕਰਤਬਾਂ ਤੇ ਕਾਰਨਾਮਿਆਂ ਨੂੰ ਉਜਾਗਰ ਕਰਦਾ ਹੈ। ਪੰਜਾਬ ਵਿੱਚ ਅੰਤਰਮੁਖੀ ਕਵਿਤਾ ਦੇ ਪ੍ਰਸਿੱਧ ਕਾਵਿ ਭੇਦ, ਅਸ਼ਟਪਦੀ, ਅਠਵਾਰਾ, ਸੱਦ, ਸ਼ਲੋਕ, ਸੀਹਰਫ਼ੀ, ਕਾਫ਼ੀ, ਗ਼ਜ਼ਲ, ਗੰਢਾਂ, ਥਿੱਤੀ, ਦੋਹੜਾ, ਪੱਟੀ, ਪਉੜੀ, ਪੈਂਤੀ ਅੱਖਰੀ, ਬਾਵਨ ਅੱਖਰੀ, ਬਾਰਾ ਮਾਂਹ, ਦੁੱਣੀਆਂ, ਬੈਂਤ, ਕਬਿੱਤ, ਬਿਸ਼ਨਪਦਾ, ਰੁਬਾਈ ਰੱਤੀ, ਲੋਕ ਗੀਤ ਆਦਿ ਹਨ ਅਤੇ ਬਾਹਰਮੁਖੀ ਕਵਿਤਾ ਦੇ ਪ੍ਰਸਿੱਧ ਕਾਵਿ-ਭੇਦ, ਕਿੱਸਾ, ਮਹਾਂ-ਕਾਵਿ, ਵਾਰ ਜੰਗਨਾਮਾ, ਗੁਲਜਾਰਾਂ ਅਤੇ ਕਾਵਿ-ਨਾਟਕ ਹਨ। ਏਥੇ ਅਸੀਂ ਪੰਜਾਬੀ ਕਵਿਤਾ ਵਿੱਚ ਛੰਦਾਂ ਦੇ ਪ੍ਰਯੋਗ ਬਾਰੇ ਕੁਝ ਜਾਣਕਾਰੀ ਤੇ ਵਿਚਾਰ ਚਰਚਾ ਕਰਦੇ ਹਾਂ। ਛੰਦ ਸ਼ਬਦ ਦਾ ਅਰਥ ਹੈ ਬੰਧਨ। ਪਰ ਕਵਿਤਾ ਦੇ ਪ੍ਰਸੰਗ ਵਿੱਚ ਛੰਦ ਉਸ ਰਚਨਾ ਨੂੰ ਕਹਿੰਦੇ ਹਨ ਜਿਸ ਵਿੱਚ ਕੁਝ ਨਿਯਮਾਂ ਨੂੰ ਕਿਸੇ ਵਿਸ਼ੇਸ਼ ਵਿਧੀ ਅਨੁਸਾਰ ਨਿਭਾਇਆ ਗਿਆ ਹੋਵੇ। ਉਹ ਨਿਯਮ ਇਸ ਤਰ੍ਹਾਂ ਹਨ :

1) ਕਿਸੇ ਵਿਸ਼ੇਸ਼ ਸਿਲਸਿਲੇ ਅਨੁਸਾਰ ਮਾਤ੍ਰਾਵਾਂ ਤੇ ਵਰਨਾਂ ਦੀ ਬੰਦਸ਼ ਰੱਖੀ ਗਈ ਹੋਵੇ।

2) ਗਤੀ ਤੇ ਯਤੀ (ਬਿਸਰਾਮ ਠਹਿਰਾਓ) ਦੇ ਵਿਸ਼ੇਸ਼ ਨਿਯਮਾਂ ਦੀ ਪਾਲਣਾ ਕੀਤੀ ਗਈ ਹੋਵੇ।

3) ਤੁਕਾਂਤ ਵਿੱਚ ਸਮਤਾ ਹੋਵੇ। ਤੁਕਾਂਤ ਜਾਂ ਚਰਣਾਂਤ ਨੂੰ ਮਿਲਾਉਣ ਲਈ ਨਿਸਚਿਤ ਨਿਯਮਾਂ ਦੀ ਪਾਲਣਾ ਕੀਤੀ ਗਈ ਹੋਵੇ। ਛੰਦ 'ਪ੍ਰਭਾਕਰ' ਨਾਂ ਦੀ ਪੁਸਤਕ ਵਿੱਚ ਛੰਦ ਦੀ ਪ੍ਰੀਭਾਸ਼ਾ ਇਕ ਦੋਹਿਰੇ ਰਾਹੀਂ ਇਸ ਤਰ੍ਹਾਂ ਕੀਤੀ ਗਈ ਹੈ –

ਮਤ ਬਰਣ ਗੀਤ ਯਤਿ ਨਿਯਮ ਅੰਤਹਿ ਸਮਤਾ ਬੰਦ।
ਜਾਂ ਪਦ-ਰਚਨਾ ਮੈ ਮਿਲੇ ਭਾਨੂੰ ਭਨਤ ਸੁਛੰਦ।

ਅਰਥਾਤ ਜਿਸ ਰਚਨਾ ਵਿੱਚ ਮਾਤਰਾ ਵਰਣ ਗਤਿ ਯਤਿ ਅਤੇ ਤੁਕਾਂਤ ਮਿਲਣ ਦੇ ਪਾਲਣਾ ਦੀ ਵਰਤੋਂ ਕੀਤੀ ਗਈ ਹੋਵੇ ਉਹ ਛੰਦ ਹੁੰਦੀ ਹੈ। ਪੰਜਾਬੀ ਵਿੱਚ ਦੋ ਪ੍ਰਕਾਰ ਦੇ ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਵਰਨਿਕ ਗਣ ਛੰਦ ਤੇ ਮਾਤ੍ਰਿਕ ਗਣ ਛੰਦ।

1) ਕਬਿੱਤ : ਇਹ ਇਕ ਵਰਨਿਕ ਛੰਦ ਹੈ। ਇਸ ਦੀਆਂ ਚਾਰ ਤੁਕਾਂ (ਚਰਣ) ਹੁੰਦੀਆ ਹਨ ਤੇ ਹਰ ਚਰਣ ਵਿੱਚ 31 ਅੱਖਰ ਹੁੰਦੇ ਹਨ ਅਤੇ ਇਸਦੀ ਚਾਲ ਨੂੰ ਸੋਹਣਾ ਬਣਾਉਣ ਲਈ ਕਵੀਆਂ ਨੇ ਕੁਝ ਨਿਯਮ ਵੀ ਥਾਪੇ ਹੋਏ ਹਨ। ਜਿਨ੍ਹਾਂ ਦਾ ਵੇਰਵਾ ਦੇਣਾ ਇਥੇ ਸੰਭਵ ਨਹੀਂ। ਉਦਾਹਰਣ ਵਜੋਂ ਦੌਲਤ ਰਾਮ ਦਾ ਕਬਿੱਤ ਦੇਖੋ :

ਸੁੱਖ ਜੈਸੇ ਭਾਗ ਬਿਨਾ ਦੁੱਖ ਜੈਸੇ ਜਾਗ ਬਿਨਾ।
ਭਗਤੀ ਵੈਰਾਗ ਬਿਨਾ, ਕੋਈ ਨਹੀਂ ਪਾਉਂਦਾ।
ਚੰਦ ਜੈਸੇ ਰੈਣ ਬਿਨਾ, ਰੂਪ ਜੈਸੇ ਨੈਣ ਬਿਨਾ,
ਪਿੰਗਲ ਬਗੈਰ ਛੰਦ, ਸੁੱਧ ਨਹੀਂ ਆਉਂਦਾ।
ਜੋਰੂ ਜੈਸੇ ਜੋਰ ਬਿਨਾ, ਘੋੜਾ ਜੈਸੇ ਟੋਰ ਬਿਨਾ,
ਗੁਰੂ ਬਿਨਾ ਬ੍ਰਹਮ ਦਾ, ਗਿਆਨ ਨਾ ਧਿਆਉਂਦਾ।
ਤੈਸੇ ਕੋਈ ਦੌਲਤ, ਭਜਨ ਬਿਨ ਮੂੜ ਬੰਦਾ,
ਜਨਮ ਅਮੋਲ ਹੀਰਾ, ਬਿਰਥਾ ਗਵਾਉਂਦਾ।

**ਕੋਰੜਾ ਛੰਦ :**

ਇਹ ਵੀ ਇਕ ਵਰਨਿਕ ਛੰਦ ਹੈ। ਇਸ ਦੇ ਚਾਰ ਚਰਣ ਹੁੰਦੇ ਹਨ। ਹਰ ਚਰਣ ਵਿੱਚ 13 ਅੱਖਰ ਹੁੰਦੇ ਹਨ। ਪਹਿਲਾ ਬਿਸਰਾਮ ਛੇ ਅੱਖਰਾਂ ਤੇ ਹੁੰਦਾ ਹੈ ਅਤੇ ਦੂਜਾ ਸੱਤ ਅੱਖਰਾਂ ਤੇ। ਉਦਾਹਰਣ ਵਜੋਂ ਵੇਖੋ ਧਨੀਰਾਮ ਚਾਤ੍ਰਿਕ ਦਾ ਇਹ ਕੋਰੜਾ ਛੰਦ ਦਾ ਪ੍ਰਯੋਗ। ਇੱਥੇ ਚਰਣ ਦੇ ਅੱਖਰ ਤਾਂ 13 ਹੀ ਹਨ ਪਰ ਬਿਸਰਾਮ ਛੇ ਤੇ ਅਤੇ ਕਦੀ ਸੱਤ ਅੱਖਰਾਂ ਤੇ ਆ ਜਾਂਦਾ ਹੈ :

ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ।
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ।
ਮੀਹਾਂ ਦੀ ਉਡੀਕ ਤੇ ਸਿਆੜ ਕੱਢ ਕੇ।
ਮਾਲ ਢਾਂਡਾ ਸਾਂਭਣੇ ਨੂੰ ਚੂੜ੍ਹਾ ਛੱਡ ਕੇ।
ਪੱਗ, ਝੱਗਾ, ਚਾਦਰਾ, ਨਵਾਂ ਸਵਾਇ ਕੇ।
ਸੱਮਾਂ ਵਾਲੀ ਡਾਂਗ ਉਤੇ ਤੇਲ ਲਾਇਕੇ।
ਕੱਛੇ ਮਾਰ ਵੰਝਲੀ ਅਨੰਦ ਛਾ ਗਿਆ।
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

**ਸਵੱਈਆ ਛੰਦ :**

ਇਹ ਵੀ ਵਰਨਿਕ ਛੰਦ ਹੈ ਜੋ ਦੋ ਪ੍ਰਕਾਰ ਦਾ ਹੁੰਦਾ ਹੈ – ਭਾਵ ਮਾਤ੍ਰਿਕ ਵੀ। ਏਥੇ ਅਸੀਂ ਕੇਵਲ ਵਰਨਿਕ ਸਵੱਯੇ ਦੇ ਲੱਛਣ ਤੇ ਹੀ ਵਿਚਾਰ ਕਰਾਂਗੇ। ਇਸ ਵਿੱਚ ਚਾਰ ਤੁਕਾਂ ਅਤੇ ਹਰ ਤੁਕ ਵਿੱਚ 23 ਜਾਂ 24 ਅੱਖਰ ਹੁੰਦੇ ਹਨ। ਪਹਿਲਾ ਬਿਸਰਾਮ 12 ਵਰਨਾਂ ਤੋਂ ਬਾਅਦ ਅਤੇ ਦੂਜਾ ਅਗਲੇ 12 ਜਾਂ 11 ਵਰਨਾਂ ਤੋਂ ਪਿੱਛੋਂ ਆਉਂਦਾ ਹੈ। ਉਦਾਹਰਣ ਵਜੋਂ ਦਸਮ ਗ੍ਰੰਥ ਦੇ ਪੰਨਾ 20 ਦਾ ਸਵੈਯਾ ਇਸ ਤਰ੍ਹਾਂ ਹੈ :

ਜੀਤ ਫਿਰੇ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ।
ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਮਤ ਹੀ ਹਯ ਰਾਜ ਹਜਾਰੇ।
ਭੂਤ ਭਖਿਵੱਖ ਭਵਾਨ ਕੇ ਭੂਪਤ, ਕਉਨ ਗਨੈ ਨਹੀਂ ਜਾਤ ਬਿਚਾਰੇ।
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕੋ, ਅੰਤ ਕੇ ਧਾਮ ਸਿਧਾਰੇ।

**ਸ਼ਲੋਕ :**

ਇਹ ਮਾਤ੍ਰਿਕ ਛੰਦ ਹੈ। ਇਸਦੇ 32 ਵਰਣ ਹੁੰਦੇ ਹਨ ਅਤੇ ਤੁਕਾਂਤ ਨਹੀਂ ਹੁੰਦਾ। ਪਰ ਪੰਜਾਬੀ ਵਿੱਚ ਆਮ ਕਰਕੇ ਦੋਹਿਰਾ 24 ਮਾਤ੍ਰਾ ਨਾਲ ਮਿਲਦਾ ਜੁਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਬੀਰ, ਫਰੀਦ ਤੇ ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕ ਏਸੇ ਧਾਰਨਾ ਦੇ ਹਨ, ਜਿਵੇਂ :

1) ਕਬੀਰ ਮਾਨਸ ਜਨਮ ਦੁਲੰਭ ਹੈ ਹੋਇ ਨ ਬਾਰੈ ਬਾਰ।
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨਾ ਲਾਗਹਿ ਡਾਰ।
(ਕਬੀਰ)

2) ਰੁੱਖੀ ਸੁੱਖੀ ਖਾਇਕੈ, ਠੰਢਾ ਪਾਣੀ ਪੀਉ,
ਫਰੀਦਾ ਦੇਖਿ ਪਰਾਈ ਚੋਪੜੀ, ਨਾ ਤਰਸਾਇ ਜੀਉ। (ਫਰੀਦ)

3) ਧਨ ਦਾਰਾ ਸੰਪਿਤ ਸਗਲ, ਜਿਨਿ ਅਪਨੀ ਕਰਿ ਮਾਨ।
ਇਨ ਮੈ ਕਛੁ ਸੰਗੀ ਨਹੀਂ ਨਾਨਕ ਸਾਚੀ ਜਾਨਿ।
(ਗੁਰੂ ਤੇਗ ਬਹਾਦਰ)

**ਸਿਰਖੰਡੀ ਛੰਦ :**

ਇਸ ਛੰਦ ਦੇ ਤਿੰਨ ਰੂਪ ਹਨ ਅਤੇ ਇਸਦੇ ਪਹਿਲੇ ਰੂਪ ਦੇ ਚਾਰ ਚਰਣ ਹੁੰਦੇ ਹਨ। ਹਰ ਚਰਣ ਵਿੱਚ 21 ਮਾਤ੍ਰਾ 'ਤੇ ਦੂਜਾ 9 'ਤੇ। ਦੋਵਾਂ ਬਿਸਰਾਮਾਂ ਦੀ ਅੰਤਿਮ ਮਾਤ੍ਰਾ ਗੁਰੂ ਹੁੰਦੀ ਹੈ। ਉਦਾਹਰਣ ਵਜੋਂ ਚੰਡੀ ਦੀ ਵਾਰ ਦੀਆਂ ਕੁਝ ਪੰਕਤੀਆਂ ਇਸ ਤਰ੍ਹਾਂ ਹਨ :

ਦਾਨੇ ਦੇਓ ਅਨਾਗੀ ਸੰਘਰ ਰਚਿਆ।
ਫੁਲ ਖਿੜੇ ਜਣ ਬਾਗੀਂ ਬਾਣੋਂ ਜੋਧਿਆ।
ਭੂਤਾਂ ਇੱਲਾਂ ਕਾਗੀਂ ਗੋਸ਼ਤ ਭੱਖਿਆ।
ਹੁੰਮੜ ਧੁੰਗੜ ਜਾਗੀਂ ਘੱਤੀ ਸੂਰਿਆ। (ਚੰਡੀ ਦੀ ਵਾਰ)

ਇਸ ਛੰਦ ਵਿੱਚ ਪੰਜਾਬੀ ਕਵੀਆਂ ਨੇ ਹੋਰ ਵੀ ਬਹੁਤ ਪ੍ਰਯੋਗ ਕੀਤੇ ਹਨ। ਜਿਵੇਂ ਹਜਾਰਾ ਸਿੰਘ ਗੁਰਦਾਰਪੁਰੀ ਅਤੇ ਦਰਸ਼ਨ ਸਿੰਘ ਆਵਾਰਾ ਆਦਿ।

### ਸੋਰਠਾ ਛੰਦ :

ਇਹ ਮਾਤ੍ਰਿਕ ਛੰਦ ਹੈ। ਇਸ ਦੀਆਂ ਦੋ ਤੁਕਾਂ ਹੁੰਦੀਆਂ ਹਨ। ਹਰ ਤੁਕ ਵਿੱਚ 24 ਮਾਤ੍ਰਾ 'ਤੇ ਬਿਸਰਾਮ 11-13 'ਤੇ ਆਉਂਦਾ ਹੈ। ਦੋਹੇ ਨੂੰ ਉਲਟਾ ਕੇ ਸੋਰਠਾ ਬਣ ਜਾਂਦਾ ਹੈ। ਉਦਾਹਰਣ ਵਜੋਂ ਦਸਮ ਗ੍ਰੰਥ, ਰਾਮ ਅਵਤਾਰ ਵਿਚਲੀਆਂ ਕੁਝ ਤੁਕਾਂ ਦਾ ਪ੍ਰਯੋਗ ਇਸ ਤਰ੍ਹਾਂ ਹੈ :

ਸੁਨਿ ਸੀਅ ਸੁਜਸ ਸੁਜਾਨ ਰਹੇ ਕੌਸਲਿਆ ਤੀਰ ਤੁਮ।
ਰਾਜ ਕਰਉਂ ਫਿਰਿ ਆਨਿ ਨਹਿ ਸਹਿਤ ਬਨਬਾਸ ਬਸਿ।

### ਕੁੰਡਲੀਆ ਛੰਦ :

ਇਹ ਮਾਤ੍ਰਿਕ ਛੰਦ ਹੈ। ਇਸ ਵਿੱਚ ਛੇ ਤੁਕਾਂ ਹੁੰਦੀਆਂ ਹਨ। ਪਹਿਲੀਆਂ ਦੋ ਤੁਕਾਂ ਦੋਹੇ ਦੀਆਂ ਤੇ ਅਗਲੀਆਂ ਚਾਰ ਤੁਕਾਂ ਰੋਲੇ ਦੀਆਂ। ਇਸ ਛੰਦ ਵਿੱਚ ਕਿਉਂਕਿ ਪਦ ਕੁੰਡਲ ਦੀ ਸ਼ਕਲ ਵਿੱਚ ਦੁਹਰਾਏ ਜਾਂਦੇ ਹਨ। ਇਸ ਕਰਕੇ ਇਸਦਾ ਨਾਂ ਕੁੰਡਲੀਆ ਛੰਦ ਹੈ। ਉਦਾਹਰਣ ਵਜੋਂ (ਮਹਾਨ ਕੋਸ਼ ਪੰਨਾ 338) ਚੋਂ ਕੁਝ ਤੁਕਾਂ ਪੇਸ਼ ਹਨ :

'ਉਨਮ ਸ੍ਰੀ ਸਤਿਗੁਰੂ ਚਰਣ ਆਦਿ ਪੁਰਖ ਆਦੇਸ਼।ਏਕ ਅਨੇਕ ਬਿਬੇਕ ਸੀਸ ਘਟ ਘਟ ਦਾ ਪਰਵੇਸ਼।
ਘਟ ਘਟ ਕਾ ਪਰਵੇਸ਼ ਸ਼ੇਸ ਪਹਿ ਕਹਿਤ ਨ ਆਵੈ।
ਨੇਤਿ ਨੇਤਿ ਕਹਿ ਨੇਤ ਬੇਦ ਬੰਦੀ ਜਨ ਗਾਵੈ।
ਆਦਿ ਮੱਧ ਅਰੁ ਅੰਤ ਰੁਤੇ ਰੁਤ ਹੈ ਪੁਨ ਹੇਨਮ
ਆਦਿ ਪੁਰਖ ਆਦੇਸ਼ ਚਰਣ ਸ੍ਰੀ ਸਤਿਗੁਰੂ ਉਨਮ।

### ਚੌਪਈ ਛੰਦ :

ਇਹ ਇਕ ਮਾਤ੍ਰਿਕ ਛੰਦ ਹੈ। ਇਸ ਦੀਆਂ 16 ਮਾਤ੍ਰਾ ਤੇ 8 'ਤੇ ਬਿਸਰਾਮ ਹੁੰਦਾ ਹੈ। ਇਸ ਛੰਦ ਦਾ ਪ੍ਰਯੋਗ ਜਿੱਥੇ ਮੁਢਲੇ ਕਵੀਆਂ ਨੇ ਕੀਤਾ ਹੈ ਉਥੇ ਆਧੁਨਿਕ ਕਾਲ ਦੇ ਕਵੀਆਂ ਨੇ ਵੀ ਖੂਬ ਕੀਤਾ ਹੈ। ਉਦਾਹਰਣ ਵਜੋਂ ਇਥੇ ਸਿੱਧ ਗੋਸ਼ਟ ਵਿਚੋਂ ਇਕ ਚੌਪਈ ਪੇਸ਼ ਹੈ :

ਕਵਨੁ ਸੁ ਗੁਪਤਾ, ਕਵਨੁ ਸੁ ਮੁਕਤਾ।
ਕਵਨੁ ਸੁ ਅੰਤਰਿ, ਬਾਹਰ ਜੁਗਤਾ।
ਕਵਨੁ ਸੁ ਆਵੈ, ਕਵਨੁ ਸੁ ਜਾਇ।
ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ। (ਸਿੱਧ ਗੋਸ਼ਟ)

### ਡਿਉਢ ਛੰਦ :

ਇਹ ਮਾਤ੍ਰਿਕ ਛੰਦ ਹੈ। ਇਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ। ਹਰ ਤੁਕ ਵਿੱਚ ਤਿੰਨ ਤੁਕਾਂਗ ਹੁੰਦੇ ਹਨ। ਇਸ ਵਿੱਚ ਬੈਂਤ ਛੰਦ ਵਾਂਗ ਮਾਤ੍ਰਾ ਦੀ ਗਿਣਤੀ ਵਧ ਘੱਟ ਹੋ ਜਾਂਦੀ ਹੈ। ਪਰ ਪ੍ਰਮਾਣਤ ਤੌਰ ਤੇ 16+12+8=36 ਮਾਤ੍ਰਾਵਾਂ ਵਾਲਾ ਹੈ। ਉਦਾਹਰਣ ਦੇ ਤੌਰ ਤੇ ਹਾਸ਼ਮ ਸ਼ਾਹ ਦੀ ਇਕ ਡਿਉਢ ਵੇਖੋ :

ਮਾਹੀ ਯਾਰ! ਆਰਾਮ ਨਾ ਮੈਨੂੰ,
ਮੈਂ ਮੱਛੀ ਤੇਰਾ ਨਜ਼ਰ ਦੀ ਤਰਲੇ ਕਰਦੀ।
ਸੋਹਣੀ ਖੁਆਰ ਹੋਈ ਜੱਗ ਸਾਰੇ
ਜੋ ਰਾਤ ਸਮੇਂ ਨੈਂ ਤਰਦੀ ਜ਼ਰਾ ਨਾ ਡਰਦੀ।
ਮਾਏ! ਬਣੀ ਲਾਚਾਰ ਸੋਹਣੀ ਨੂੰ
ਮੈਂ ਫਿਰ ਬਹਾਨੇ ਕਰਦੀ ਘਾਟ ਨਾ ਤਰਦੀ।

'ਹਾਸ਼ਮ' ਸਿਦਕ ਸੋਹਣੀ ਦਾ ਵੇਖੋ
ਅਤੇ ਹਿਕਮਤ ਜਾਦੂ ਮਾਰਦੀ, ਪਰਖ ਮਿੱਤਰ ਦੀ।

### ਦੁਵੱਈਆ ਛੰਦ :

ਇਹ ਵੀ ਮਾਤ੍ਰਿਕ ਛੰਦ ਹੈ। ਇਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ ਅਤੇ ਹਰ ਤੁਕ ਵਿੱਚ 28 ਮਾਤ੍ਰਾਵਾਂ (16+12)। ਦਮੋਦਰ ਨੇ ਹੀਰ ਇਸੇ ਛੰਦ 'ਚ ਲਿਖੀ ਹੈ। ਉਦਾਹਰਣ ਵਜੋਂ ਉਸ ਦੀਆਂ ਕੁਝ ਤੁਕਾਂ ਪੇਸ਼ ਹਨ :

ਘਿੰਨ ਚਪੇਤ ਮੂੰਹ ਉਤੇ ਮਾਊ ਲੈ ਧੀਆਂ ਨੂੰ ਲਾਈ।
ਕੰਮ ਕੁਆਰੀ ਮੂੰਹ ਨਾ ਬੋਲੀ, ਤੁਧ ਕਿਉਂ ਲੱਜਾ ਲਾਹੀ।
ਹੁਣੇ ਪਿਉ ਵੀਰ ਸੁਣ ਈ ਧੀਏ ਦਾਖਲ ਕਰੀ ਸਜਾਈ।
ਵੱਤ ਨਾ ਬੋਲੇਂ ਪੇਟੋਂ ਜਾਈ ਅੰਮਾ ਇਹੋ ਨਾ ਭਾਈ। (ਦਮੋਦਰ)

ਹਾਸ਼ਮ ਸ਼ਾਹ ਦਾ ਕਿੱਸਾ-ਸੱਸੀ ਪੁੰਨੂੰ ਵੀ ਇਸੇ ਛੰਦ ਵਿੱਚ ਹੈ।

### ਦੋਹਿਰਾ ਛੰਦ :

ਇਹ ਛੰਦ ਬਹੁਤ ਪੁਰਾਣਾ ਹੈ। ਪੰਜਾਬੀ ਕਵਿਤਾ ਦੇ ਹੁਣ ਤੱਕ ਮਿਲੇ ਲਿਖਤੀ ਨਮੂਨਿਆਂ ਚੋਂ ਅਤਿ ਪੁਰਾਣਾ ਨਮੂਨਾ ਸ਼ੇਖ ਫ਼ਰੀਦ ਦੇ ਸ਼ਲੋਕ ਹਨ। ਜੋ ਬਹੁਤਾ ਕਰਕੇ ਦੋਹਿਰਾ ਛੰਦ ਵਿੱਚ ਹਨ। ਉਦਾਹਰਣ ਵਜੋਂ ਕ੍ਰਿਪਾ ਸਾਗਰ ਦੇ ਕੁਝ ਦੋਹਿਰੇ ਪੇਸ਼ ਹਨ :

ਸਾਂਝ ਸਵੇਰੇ ਚਾਨਣਾ ਹੋਇਆ ਸਭ ਜਹਾਨ।
ਚੜ੍ਹਦੇ ਰਿਸ਼ਮਾਂ ਛੱਡੀਆਂ, ਆ ਸੂਰਜ ਭਗਵਾਨ।
ਕਰ ਤਲਵਾਰਾਂ ਨੰਗੀਆਂ, ਪਹਿਰਾ ਦੇਣ ਜੁਆਨ।
ਵਰਦੀ ਪਹਿਨ ਫਲਾਦ ਦੀ, ਮਿਣ ਮਿਣ ਪੈਰ ਟਕਾਨ।

### ਬੈਂਤ ਛੰਦ :

ਇਸ ਛੰਦ ਦੇ ਬਹੁਤ ਭੇਦ ਹਨ। ਪਰ ਫਾਰਸੀ ਦੇ ਕਵੀਆਂ ਨੇ ਦੋ ਤੁਕ ਦੇ ਇਕ ਛੰਦ ਨੂੰ ਬੈਂਤ ਕਲਪਿਆ ਹੈ। ਜ਼ਫਰਨਾਮਾ ਤੇ ਜੰਗਨਾਮਾ ਵਿੱਚ ਜੋ ਬੈਂਤ ਵਰਤੇ ਹਨ, ਉਹਨਾਂ ਦੇ ਦੋ ਚਰਣ, ਇਕ ਚਰਣ ਵਿੱਚ 18 ਮਾਤ੍ਰਾ, ਦੋ ਚਰਣ ਪ੍ਰਤੀ ਮਾਤ੍ਰਾ 19 ਤੇ ਨਸੀਹਤ ਜਾਮੇ ਦੇ ਬੈਂਤ ਦਾ ਰੂਪ 19 ਮਾਤ੍ਰਾ। ਪੰਜਾਬੀ ਕਵੀਆਂ ਨੇ ਬੈਂਤ ਚਾਰ ਚਰਣਾਂ ਤੋਂ ਲੈ ਕੇ 22 ਚਰਣਾਂ ਤੱਕ ਸਗੋਂ ਇਸ ਤੋਂ ਵੀ ਵਧ ਤੁਕਾਂ ਦੇ ਲਿਖੇ ਹਨ। ਪਰ ਪ੍ਰਮਾਣਿਕ ਰੂਪ 40 ਮਾਤ੍ਰਾ। ਉਦਾਹਰਣ ਵਜੋਂ ਮੁਕਬਲ ਦੇ ਚਾਰ ਤੁਕੀਏ ਬੈਂਤ ਵਿੱਚ 40 ਮਾਤ੍ਰਾਵਾਂ ਹਨ, ਜਿਵੇਂ :

ਮੌਜੂ ਜੱਟ ਦਾ ਲਾਡਲਾ ਨਾਉਂ ਧੀਦੋ
ਵਿੱਚ ਤਖਤ ਹਜ਼ਾਰੇ ਦੇ ਵਸਦਾ ਸੀ।
ਮੂੰਹੋਂ ਝੜਨ ਗੁਲਾਬ ਦੇ ਫੁਲ ਤਾਜ਼ੇ
ਜਦੋਂ ਖੁਲ੍ਹ ਕੇ ਸੋਹਣਾ ਹੱਸਦਾ ਸੀ।
ਨੈਣਾਂ ਹੀਰ ਦਿਆਂ ਖ੍ਵਾਬ ਵਿੱਚ ਜਿਬਾਹ ਕੀਤਾ
ਭੇਦ ਕਿਸੇ ਨੂੰ ਮੂਲ ਨਾ ਦੱਸਦਾ ਸੀ।
ਦਿਨ ਰਾਤ ਮਹਿਬੂਬ ਦੇ ਦੇਖਣੇ ਨੂੰ
ਪਿਆ 'ਮੁਕਬਲ' ਵਾਂਗ ਤਰਸਦਾ ਸੀ।

ਕਾਦਰਯਾਰ ਦਾ ਕਿੱਸਾ ਪੂਰਨ ਭਗਤ ਤੇ ਵਾਰਸ ਸ਼ਾਹ ਦੀ ਹੀਰ ਵੀ ਇਸੇ ਛੰਦ ਵਿੱਚ ਹੈ ਅਤੇ ਇਹ ਦੋਵੇਂ ਬਹੁਤ ਮਕਬੂਲ ਹਨ।

### ਰੁਬਾਈ :

ਰੁਬਾਈ ਕਾਵਿ ਭੇਦ ਵੀ ਹੈ ਤੇ ਛੰਦ ਵੀ। ਛੰਦ ਵਜੋਂ ਪੰਜਾਬੀ ਕਵੀਆਂ ਨੇ ਫਾਰਸੀ ਵਿੱਚ ਦੱਸੀਆਂ 24 ਬਹਿਰਾਂ ਦੀ ਕਦੀ ਸਖਤੀ ਨਾਲ ਪਾਲਣਾ ਨਹੀਂ ਕੀਤੀ। ਉਹ ਇਕ ਗੱਲ ਹੀ ਮੰਨਦੇ ਹਨ ਕਿ ਤੁਕਾਂ ਚਾਰ ਰਹਿਣ। ਪਹਿਲੀ ਦੂਜੀ ਤੇ ਚੌਥੀ ਤੁਕ ਦਾ ਅਨੁਪ੍ਰਾਸ ਮਿਲਦਾ ਹੋਵੇ ਤੇ ਤੀਸਰੀ ਦਾ ਨਾ ਮਿਲਦਾ ਹੋਵੇ। ਭਾਈ ਵੀਰ ਸਿੰਘ ਨੇ ਆਪਣੀਆਂ ਰੁਬਾਈਆਂ ਨੂੰ ਤੁਰਿਆਈ ਛੰਦ ਕਿਹਾ ਹੈ। ਉਹ ਲਿਖਦਾ ਹੈ ਕਿ

ਫਾਰਸੀ ਵਿੱਚ ਇਕ ਛੰਦ ਹੈ ਰੁਬਾਈ, ਤੁਰਿਆਈ ਦੀ ਚਾਲ ਉਸ ਵਰਗੀ ਹੈ। ਪਰ ਹੂ-ਬ-ਹੂ ਨਹੀਂ। ਡਾ. ਮੋਹਨ ਸਿੰਘ ਦੀਵਾਨਾ ਨੇ ਆਪਣੀਆਂ ਰੁਬਾਈਆਂ ਨੂੰ ਚੌਬਰਗਾ ਦਾ ਨਾਂ ਦਿੱਤਾ ਹੈ। ਪੰਜਾਬੀ ਵਿੱਚ ਰੁਬਾਈ ਦੇ ਪ੍ਰਚਲਿਤ ਰੂਪ ਇਸ ਤਰ੍ਹਾਂ ਹਨ : 16+14, 16+12, 17+17 ਤੇ 20+17, ਉਦਾਹਰਨ ਵਜੋਂ ਧਨੀਰਾਮ ਚਾਤ੍ਰਿਕ ਦੀ ਰੁਬਾਈ ਪੇਸ਼ ਹੈ :

ਦਿਲ ਦਰਯਾ ਵਿੱਚ ਸੋਚ ਬੁਲਬੁਲੇ, ਉਹ ਉਠਕੇ ਬਹਿ ਜਾਂਦੇ ਨੇ।
ਦੇਸ਼ ਦਰਦ ਦੇ ਸੁਪਨ ਮੁਨਾਰੇ, ਉਸਰ ਉਸਰ ਢਹਿ ਜਾਂਦੇ ਨੇ।
ਫਰਜ਼, ਸੱਚਾਈ, ਅਕਲ, ਦਲੇਰੀ ਰੋਜ਼ ਹਲੂਣੇ ਦਿੰਦੇ ਨੇ,
ਪਰ, ਪਰ ਵੱਸ ਦੇ ਸਭ ਮਨਸੂਬੇ, ਬਣੇ ਬਣੇ ਰਹਿ ਜਾਂਦੇ ਨੇ।

ਭਾਈ ਵੀਰ ਸਿੰਘ ਦੀ ਇਕ ਰੁਬਾਈ ਵੇਖੋ :

ਸੁਪਨੇ ਵਿੱਚ ਤੁਸੀਂ ਮਿਲੇ ਅਸਾਨੂੰ, ਅਸੀਂ ਧਾਹ ਗਲਵਕੜੀ ਪਾਈ।
ਨਿਰਾ ਨੂਰ ਤੁਸੀਂ ਹੱਥ ਨਾ ਆਏ, ਸਾਡੀ ਕੰਬਦੀ ਰਹੀ ਕਲਾਈ।
ਧਾ ਚਰਨਾਂ ਤੇ ਸੀਸ ਨਿਵਾਇਆ, ਸਾਡੇ ਮੱਥੇ ਛੁਹ ਨਾ ਪਾਈ,
ਤੁਸੀਂ ਉਚੇ ਅਸੀਂ ਨੀਵੇਂ ਸਾਂ, ਸਾਡੀ ਪੇਸ਼ ਨਾ ਗਈਆਂ ਕਾਈ।

**ਗ਼ਜ਼ਲ :**

ਇਹ ਇਕ ਕਾਵਿ-ਭੇਦ ਹੈ ਅਤੇ ਮਾਤ੍ਰਿਕ ਰੂਪ ਵਿੱਚ ਗਿਣਿਆ ਜਾਂਦਾ ਹੈ। 'ਗ਼ਜ਼ਲ' ਸ਼ਬਦ ਅਰਬੀ ਭਾਸ਼ਾ ਦਾ ਹੈ, ਜਿਸਦੇ ਅਰਥ ਹਨ ਔਰਤਾਂ ਨਾਲ ਗੱਲਾਂ ਕਰਨੀਆਂ ਜਾਂ ਮਹਿਬੂਬ ਨਾਲ ਮੁਹੱਬਤ ਭਰੀ ਵਾਰਤਾਲਾਪ ਕਰਨੀ। ਗ਼ਜ਼ਲ ਦਾ ਹਰ ਸ਼ਿਅਰ ਆਪਣੇ ਆਪ ਵਿੱਚ ਮੁਕੰਮਲ ਅਤੇ ਆਜ਼ਾਦ ਹੁੰਦਾ ਹੈ। ਗ਼ਜ਼ਲ ਵਿੱਚ ਜ਼ਿੰਦਗੀ ਦੀ ਹਰ ਹਕੀਕਤ ਨੂੰ ਦਰਸਾਇਆ ਜਾ ਸਕਦਾ ਹੈ ਪਰ ਉਸਦਾ ਬਿਆਨ ਢੰਗ ਗ਼ਜ਼ਲ ਦੇ ਅੰਦਾਜ਼ ਵਿੱਚ ਹੋਣਾ ਜ਼ਰੂਰੀ ਹੈ। ਗ਼ਜ਼ਲ ਕਾਵਿ-ਰੂਪ ਲਈ ਕੋਈ ਇਕ ਛੰਦ ਜਾਂ ਵਜ਼ਨ ਨਿਸ਼ਚਿਤ ਨਹੀਂ ਕੀਤਾ ਗਿਆ। ਗ਼ਜ਼ਲ ਦੀ ਇਕਾਈ ਇਕ ਦੋ ਤੁਕਾਂ ਦਾ ਸ਼ਿਅਰ ਹੁੰਦਾ ਹੈ। ਇਸਦੀ ਇਕ ਤੁਕ ਨੂੰ 'ਮਿਸਰਾ' ਕਿਹਾ ਜਾਂਦਾ ਹੈ। ਗ਼ਜ਼ਲ ਦੇ ਸ਼ਿਅਰਾਂ ਦੀ ਗਿਣਤੀ ਵਿਦਵਾਨਾਂ ਅਨੁਸਾਰ 5 ਤੋਂ 17 ਤੱਕ ਹੋਣੀ ਚਾਹੀਦੀ ਹੈ। ਇਥੇ ਇਹ ਗੱਲ ਧਿਆਨ ਰੱਖਣ ਵਾਲੀ ਹੈ ਕਿ ਸ਼ਿਅਰ ਦੀ ਪਹਿਲੀ ਤੁਕ ਤੁਕਾਂਤ (ਕਾਫ਼ੀਆ-ਰਦੀਫ਼) ਮੁਤਾਬਕ ਹੁੰਦੀ ਹੈ। ਸ਼ਿਅਰ ਦੀ ਦੂਸਰੀ ਤੁਕ ਵਿੱਚ ਤੁਕਾਂਤ ਹੁੰਦਾ ਹੈ, ਜਿਹੜਾ ਗ਼ਜ਼ਲ ਦੇ ਮਤਲੇ ਵਿੱਚ ਸਪੱਸ਼ਟ ਕੀਤਾ ਜਾਂਦਾ ਹੈ। ਗ਼ਜ਼ਲ ਦੇ ਅੰਤਿਮ ਸ਼ਿਅਰ ਨੂੰ ਮਕਤਆ ਕਿਹਾ ਜਾਂਦਾ ਹੈ, ਜਿਸ ਵਿੱਚ ਸ਼ਾਇਰ ਆਪਣੇ ਤਖ਼ੱਲਸ ਦੀ ਵਰਤੋਂ ਕਰਦਾ ਹੈ। ਉਦਾਹਰਨ ਵਜੋਂ ਉਸਤਾਦ ਗ਼ਜ਼ਲ-ਗੋ ਦੀਪਕ ਜੈਤੋਈ ਦੀ ਗ਼ਜ਼ਲ ਦੇਖੋ :

ਸੁਣ ਕੇ ਮਜ਼ਾ ਨਾ ਆਵੇ, ਉਸ ਨੂੰ ਗ਼ਜ਼ਲ ਨਾ ਆਖੋ।
ਦਿਲ ਵਿੱਚ ਜੇ ਖੁੱਭ ਨਾ ਜਾਵੇ, ਉਸ ਨੂੰ ਗ਼ਜ਼ਲ ਨਾ ਆਖੋ।
ਹਰ ਸ਼ਿਅਰ ਆਪਣੀ ਆਪਣੀ ਪੂਰੀ ਕਹਾਣੀ ਦੱਸੇ,
ਅੱਧ ਚੋਂ ਜੇ ਟੁੱਟ ਜਾਵੇ, ਉਸ ਨੂੰ ਗ਼ਜ਼ਲ ਨਾ ਆਖੋ।
ਹਰ ਬਾਤ ਇਸ਼ਕ ਦੇ ਵਿੱਚ ਰੰਗੀ ਹੋਈ ਗ਼ਜ਼ਲ ਦੀ,
ਜੋ ਖੁਸ਼ਕੀਆਂ ਚੜ੍ਹਾਵੇ, ਉਸ ਨੂੰ ਗ਼ਜ਼ਲ ਨਾ ਆਖੋ।
ਦਿਲ ਦੀ ਜ਼ੁਬਾਨ ਇਹ ਹੈ, ਦਾਨਿਸ਼ਵਰਾਂ ਕਿਹਾ ਹੈ,
ਕੋਈ ਪਹੇਲੀ ਪਾਵੇ, ਉਸ ਨੂੰ ਗ਼ਜ਼ਲ ਨਾ ਆਖੋ।
ਸੜੀਅਲ ਮਿਜ਼ਾਜ 'ਦੀਪਕ' ਡਿਗਰੀ ਦਾ ਰੋਅਬ ਪਾ ਕੇ,
ਜੇਕਰ ਕਥਾ ਸੁਣਾਵੇ, ਉਸ ਨੂੰ ਗ਼ਜ਼ਲ ਨਾ ਆਖੋ।
ਅੱਜ ਪੰਜਾਬੀ ਗ਼ਜ਼ਲ ਹਰਮਨ ਪਿਆਰੀ ਹੈ।

## ਗ਼ਜ਼ਲਕਾਰ ਕਸ਼ਮੀਰ ਨੀਰ ਦੀ ਪੁਸਤਕ 'ਆਪੇ ਬਹਿਰਾਂ ਬੋਲਦੀਆਂ' ਦਾ ਲੋਕ ਅਰਪਣ

ਨਵੀਂ ਦਿੱਲੀ, 12 ਨਵੰਬਰ- ਪੰਜਾਬੀ ਲੋਕ ਮੰਚ, ਦਿੱਲੀ (ਰਜਿ.) ਦੀ ਮਾਸਿਕ ਸਾਹਿਤਕ ਇਕੱਤਰਤਾ ਵਿਚ ਨਾਮਵਰ ਗ਼ਜ਼ਲਕਾਰ ਕਸ਼ਮੀਰ ਨੀਰ ਦੀ ਪੰਜਾਬੀ ਗ਼ਜ਼ਲ ਦੇ ਸਿਧਾਂਤ ਬਾਰੇ ਪੁਸਤਕ 'ਆਪੇ ਬਹਿਰਾਂ ਬੋਲਦੀਆਂ' ਲੋਕ ਅਰਪਣ ਕੀਤੀ ਗਈ। ਡਾ. ਪ੍ਰਿਥਵੀ ਰਾਜ ਥਾਪਰ ਨੇ ਇਸ ਪੁਸਤਕ ਬਾਰੇ ਜਾਣਕਾਰੀ ਦਿੰਦਿਆਂ ਦਾਅਵਾ ਕੀਤਾ ਕਿ ਇਹ ਸਿਧਾਂਤਕ ਪੁਸਤਕ ਉਨ੍ਹਾਂ ਲੋਕਾਂ ਲਈ ਇਕ ਸਬਕ ਹੈ ਜੋ ਇਸ ਗੱਲ ਦਾ ਪ੍ਰਚਾਰ ਕਰਦੇ ਰਹੇ ਹਨ ਕਿ ਪੰਜਾਬੀ ਵਿਚ ਗ਼ਜ਼ਲ ਲਿਖੀ ਹੀ ਨਹੀਂ ਜਾ ਸਕਦੀ। ਨੀਰ ਨੇ ਅਰਬੀ ਫ਼ਾਰਸੀ ਦੀਆਂ ਬਹਿਰਾਂ ਦੇ ਸਮਾਨ-ਅੰਤਰ ਪੰਜਾਬੀ ਵਿਚ 'ਜਾਂਦੇ' ਦਾ ਸਿਧਾਂਤ ਦੇ ਕੇ ਇਕ ਵਡਮੁੱਲਾ ਕਾਰਜ ਕੀਤਾ ਹੈ। ਨੀਰ ਦਾ ਕਹਿਣਾ ਹੈ ਕਿ ਅਸੀਂ ਅਰਬੀ ਫ਼ਾਰਸੀ ਭਾਸ਼ਾਵਾਂ ਵਿਚ 'ਸਾਲਿਮ ਬਹਿਰਾਂ' ਦੇ ਸ਼ਬਦਾਂ 'ਫ਼ਊਲੁਨ, ਫ਼ਾਇਲੁਨ, ਮੁਫ਼ਾਈਲੁਨ, ਫ਼ਾਇਲਾਤੁਨ' ਆਦਿ ਨੂੰ ਸਮਝਣ ਅਤੇ ਉਚਾਰਨ ਵਿਚ ਅਸਮਰਥ ਹਾਂ। ਇਸ ਕਰਕੇ ਅਸੀਂ ਗ਼ਜ਼ਲ ਦੇ ਨੇਮਾਂ ਤੋਂ ਕੋਰੇ ਰਹਿ ਜਾਂਦੇ ਹਾਂ। ਇਹੀ ਕਾਰਨ ਹੈ ਕਿ ਗ਼ਜ਼ਲ ਦੀਆਂ ਬੰਧਸ਼ਾਂ ਦਾ ਯੋਗ ਇਸਤੇਮਾਲ ਕਰਨ ਤੋਂ ਖੁੰਝ ਜਾਂਦੇ ਹਾਂ। ਇਸ ਤੱਥ ਦੇ ਮੱਦੇਨਜ਼ਰ ਕਸ਼ਮੀਰ ਨੀਰ ਨੇ ਇਸ ਪੁਸਤਕ ਵਿਚ ਪੰਜਾਬੀ ਦੀਆਂ ਅੱਠ ਮੂਲ ਬਹਿਰਾਂ ਦੀ ਕਾਢ ਕੱਢੀ ਹੈ। ਇਨ੍ਹਾਂ ਬਹਿਰਾਂ ਨੂੰ ਪੰਜਾਬੀ ਦੇ 122 ਗ਼ਜ਼ਲਕਾਰਾਂ ਦੀਆਂ ਗ਼ਜ਼ਲਾਂ ਉਪਰ ਅਮਲੀ ਰੂਪ ਵਿਚ ਢੁਕਾਅ ਕੇ ਪੇਸ਼ ਕੀਤਾ ਗਿਆ ਹੈ। ਲੇਖਕ ਨੇ ਇਹ ਤੌਖ਼ਲਾ ਵੀ ਪ੍ਰਗਟਾਇਆ ਹੈ ਕਿ ਗ਼ਜ਼ਲ ਦੇ ਨੇਮਾਂ ਤੋਂ ਅਨਜਾਣ ਹੋਣ ਕਰਕੇ ਸਿਖਾਂਦਰੂ ਆਪਣੇ ਗੁਰੂ ਦੀ ਹੀ ਨਕਲ ਕਰਨ ਲਈ ਮਜਬੂਰ ਹੋ ਜਾਂਦੇ ਹਨ। ਨੀਰ ਦਾ ਮਕਸਦ ਗ਼ਜ਼ਲਕਾਰਾਂ ਨੂੰ ਆਤਮ ਨਿਰਭਰ ਬਨਾਉਣਾ ਹੈ। ਜੇਕਰ ਇਹ ਸਿਧਾਂਤ ਇੰਨ-ਬਿੰਨ ਪ੍ਰਵਾਨ ਹੋ ਜਾਂਦਾ ਹੈ ਤਾਂ ਇਸ ਨਾਲ ਪੰਜਾਬੀ ਗ਼ਜ਼ਲ ਵਿਚ ਉਸਤਾਦੀ ਸ਼ਾਗਿਰਦੀ ਪਰੰਪਰਾ ਉਪਰ ਵੀ ਅਸਰ ਪੈ ਸਕਦਾ ਹੈ ਕਿਉਂ ਕਿ ਇਹ ਪੁਸਤਕ ਇਕ ਅਧਿਆਪਕ ਵਾਂਗ ਹੀ ਗ਼ਜ਼ਲਕਾਰਾਂ ਦੀ ਅਗਵਾਈ ਕਰਨ ਦੇ ਸਮਰੱਥ ਹੈ। ਸ਼ਾਇਰ ਸੈਂਭੀ ਹਰਭਜਨ ਸਿੰਘ 'ਰਤਨ' ਨੇ ਇਸ ਪੁਸਤਕ ਬਾਰੇ ਪ੍ਰਤੀਕਿਰਿਆ ਦਿੰਦਿਆਂ ਆਖਿਆ ਕਿ ਕਸ਼ਮੀਰ ਨੀਰ ਨੇ ਇਕ ਚੁਨੌਤੀ ਭਰਪੂਰ ਕੰਮ ਕੀਤਾ ਹੈ। ਇਸ ਲਈ ਹੁਣ ਉਸ ਨੂੰ ਭਵਿੱਖ ਵਿਚ ਉਠਨ ਵਾਲੇ ਸਵਾਲਾਂ ਦਾ ਜੁਆਬ ਦੇਣ ਲਈ ਤਿਆਰ ਰਹਿਣ ਦੀ ਲੋੜ ਹੈ। ਪੰਜਾਬੀ ਲੋਕ ਮੰਚ ਦੇ ਪ੍ਰਧਾਨ ਤੇ ਸਿੱਖ ਇਤਿਹਾਸਕਾਰ ਡਾ. ਹਰਬੰਸ ਸਿੰਘ ਚਾਵਲਾ ਨੇ ਕਸ਼ਮੀਰ ਨੀਰ ਨੂੰ ਵਧਾਈ ਦਿੰਦਿਆਂ ਆਸ ਪ੍ਰਗਟਾਈ ਕਿ ਪੰਜਾਬੀ ਲੋਕ ਗ਼ਜ਼ਲ ਦੇ ਸਿਧਾਂਤ ਨੂੰ ਇਕ ਨਵੀਂ ਪ੍ਰਾਪਤੀ ਵਜੋਂ ਸਵਿਕਾਰ ਕਰਨਗੇ। ਇਸ ਤੋਂ ਪਹਿਲਾਂ ਮਰਹੂਮ ਕਮੇਡੀ ਅਦਾਕਾਰ ਜਸਪਾਲ ਸਿੰਘ ਭੱਟੀ ਅਤੇ ਸ਼ਾਇਰਾ ਪ੍ਰੀਤਮਾ ਦੀ ਮਾਂ ਜੁਗਿੰਦਰ ਕੌਰ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਇਸ ਮੌਕੇ 'ਤੇ ਸ਼ਾਇਰ ਹਰਿੰਦਰ ਪਤੰਗਾ ਤੇ ਪਰਸਿਸ ਸਿੰਘ ਨੇ ਗੀਤ ਅਤੇ ਰਘਬੀਰ ਸਿੰਘ ਤੇ ਡਾ. ਅਮਰਜੀਤ ਸਿੰਘ ਨੇ ਕਵਿਤਾਵਾਂ ਸੁਣਾ ਕੇ ਸਰੋਤਿਆਂ ਦਾ ਮਨੋਰੰਜਨ ਕੀਤਾ। ਇਸ ਪ੍ਰੋਗਰਾਮ ਦੇ ਪ੍ਰਧਾਨਗੀ ਭਾਸ਼ਨ ਵਿਚ ਸੀਨੀਅਰ ਪੱਤਰਕਾਰ ਐਸ.ਐਸ ਮਨਧੀਰ ਨੇ ਸਾਹਿਤਕਾਰਾਂ ਨੂੰ ਅਪੀਲ ਕੀਤੀ ਕਿ ਉਹ ਲੋਕਾਂ ਨੂੰ ਸਿਆਸਤ ਬਾਰੇ ਵੀ ਪ੍ਰੇਰਤ ਕਰਨ। ਇਥੇ ਸਰਬ ਸ਼ਕਤੀਮਾਨ, ਜਾਗੀਰ ਮਾਣਕੀਆ, ਡਾ. ਸਤਵੰਤ ਕੌਰ ਮਠਾੜੂ, ਪ੍ਰਕਾਸ਼ ਸਿੰਘ ਗਿੱਲ, ਕਰਤਾਰ ਦਰਸ, ਕ੍ਰਿਸ਼ਨਾ ਬੇਦੀ, ਸੋਖੋਂ ਲੁਧਿਆਣਵੀ, ਸੋਹਨ ਲਾਲ ਸੋਹਲ ਤੇ ਹੋਰਨਾਂ ਪੰਜਾਬੀ ਪ੍ਰੇਮੀਆਂ ਨੇ ਹਿੱਸਾ ਲਿਆ।

ਰੀਵੀਊਕਾਰ : ਲਖਵਿੰਦਰ ਸਿੰਘ ਬਾਜਵਾ

## ਰਾਵੀ ਉਤੇ ਸਾਂਝਾਂ ਦਾ ਪੁਲ ਸਿਰਜਣ ਵਾਲੀ ਪੁਸਤਕ

# ਪੱਛਮੀ ਪੰਜਾਬ ਵਿੱਚ ਕੁਝ ਦਿਨ

ਲੇਖਕ : ਕਾ. ਸੁਵਰਨ ਸਿੰਘ ਵਿਰਕ
ਮੁੱਲ : 150/- ਰੁਪੈ
ਛਾਪਕ : ਤਸਵੀਰ ਪ੍ਰਕਾਸ਼ਨ ਸਿਰਸਾ

ਕਾ. ਸੁਵਰਨ ਸਿੰਘ ਵਿਰਕ ਜੀ ਦਾ ਪਾਕਿਸਤਾਨੀ ਸਫ਼ਰਨਾਮਾ 'ਪੱਛਮੀ ਪੰਜਾਬ ਵਿੱਚ ਕੁਝ ਦਿਨ' 1 ਸਤੰਬਰ 2012 ਨੂੰ ਵਿਰਕ ਜੀ ਨੇ ਮੇਰੇ ਗ੍ਰਹਿ ਵਿਖੇ ਪਧਾਰ ਕੇ ਪ੍ਰਦਾਨ ਕਰਨ ਦੀ ਖੇਚਲ ਕੀਤੀ ਤਾਂ ਮੁਖ ਟਾਈਟਲ 'ਤੇ ਲਾਹੌਰ ਦੇ ਸ਼ਾਹੀ ਕਿਲ੍ਹੇ ਦੀ ਦਿਲ ਖਿਚਵੀਂ ਤਸਵੀਰ ਵੇਖ ਕੇ ਮਨ ਨੂੰ ਇਕ ਵੱਖਰੀ ਜਿਹੀ ਖੁਸ਼ੀ ਤੇ ਉਦਾਸੀ ਦਾ ਅਹਿਸਾਸ ਹੋਇਆ ਅਤੇ ਨਾਲ ਹੀ ਇਤਿਹਾਸ ਦੇ ਪੜ੍ਹੇ ਸੁਣੇ ਕੁਝ ਪੱਤਰੇ ਯਾਦਾਂ ਦੀ ਸਕ੍ਰੀਨ 'ਤੇ ਉਭਰ ਆਏ।

ਜਿਥੇ ਇਸ ਗੌਰਵਮਈ ਅਨਮੋਲ ਵਿਰਾਸਤ ਦੇ ਘਰ ਬੈਠਿਆਂ ਦਰਸ਼ਨ ਹੋ ਗਏ ਉਥੇ ਕੁਝ ਮਿੱਸੀਆਂ ਯਾਦਾਂ ਦਾ ਝੋਕਾ ਵੀ ਆਇਆ। ਜੋ ਰੂਹ ਨੂੰ ਹੁਲਾਰੇ ਤੇ ਹਲੂਣੇ ਇਕੱਠੇ ਦੇ ਗਿਆ। ਜਿਸ ਕਿਲ੍ਹੇ ਤੋਂ ਕਦੇ ਮੁਗਲ ਜਰਵਾਣਿਆਂ ਦੇ ਝੁਲਦੇ ਝੰਡੇ ਨੂੰ ਬਹੁਤ ਵੱਡੀ ਜੱਦੋ ਜਹਿਦ ਨਾਲ ਲਾਹ ਕੇ ਕੇਸਰੀ ਨਿਸ਼ਾਨ ਦੇ ਰੂਪ ਵਿੱਚ ਪੰਜਾਬੀਆਂ ਦਾ ਆਪਣਾ ਝੰਡਾ ਲਹਿਰਾਉਂਦਾ ਰਿਹਾ ਸੀ। ਅੱਧੀ ਸਦੀ ਤੋਂ ਵਧ ਦੇ ਉਸ ਗੌਰਵਮਈ ਕਾਲ ਤੋਂ ਫਿਰ ਬਰਤਾਨਵੀ ਜਰਵਾਣਿਆਂ ਦਾ ਯੂਨੀਅਨ ਜੈਕ ਝੂਲਿਆ। ਉਸ ਨੂੰ ਉਤਾਰਨ ਬਦਲੇ ਪੰਜਾਬੀਆਂ ਨੇ ਅਣਮੁੱਲੀਆਂ ਕੁਰਬਾਨੀਆਂ ਦਿੱਤੀਆਂ। ਪਰ ਅਫਸੋਸ ਕਿ ਜਦੋਂ ਉਸ ਕਿਲ੍ਹੇ ਉਤੋਂ ਦੁਬਾਰਾ ਜਰਵਾਣਿਆਂ ਦਾ ਝੰਡਾ ਉਤਰਵਾ ਕੇ ਪੰਜਾਬੀਆਂ ਦਾ ਝੰਡਾ ਝੁਲਾਉਣ ਦਾ ਸਮਾਂ ਆਇਆ ਤਾਂ ਬਹੁਤ ਸਾਰੇ ਪੰਜਾਬੀਆਂ ਦੇ ਅਰਮਾਨ ਉਨ੍ਹਾਂ ਦੇ ਨਾਲ ਹੀ ਕੁਚਲੇ ਗਏ। ਜੋ ਸ਼ਾਇਦ ਅੱਜ ਤੱਕ ਵੀ ਆਪਣੇ ਆਪ ਨੂੰ ਆਜ਼ਾਦ ਮਹਿਸੂਸ ਨਹੀਂ ਕਰ ਸਕੇ।

ਇਹ ਮੇਰੇ ਮਨ ਦੀ ਅਵਸਥਾ ਹੀ ਨਹੀਂ ਵਿਰਕ ਜੀ ਦੀ ਪੁਸਤਕ ਦਾ ਮੁੱਖ ਵਿਸ਼ਾ ਵੀ ਹੈ। ਭਾਵੇਂ ਉਹ ਸਾਨੂੰ ਸਫ਼ਰ ਦੇ ਨਾਲ ਨਾਲ ਤੋਰਦੇ ਗੁਰਧਾਮਾਂ, ਸ਼ਹਿਰਾਂ, ਗਰਾਵਾਂ, ਖੇਤਾਂ, ਜੂਹਾਂ ਦੀ ਸੈਰ ਅਤੇ ਜਾਣਕਾਰੀ ਬਹੁਤ ਵਧੀਆ ਢੰਗ ਨਾਲ ਦੇ ਜਾਂਦੇ ਹਨ ਅਤੇ ਪਾਠਕ ਨੂੰ ਉਂਗਲੀ ਫੜ ਕੇ ਆਪਣੇ ਨਾਲ ਤੋਰਨ ਦੀ ਸਮਰਥਾ ਰੱਖਦੇ ਹਨ। ਉਥੋਂ ਦੇ ਸਾਹਿਤਕਾਰਾਂ, ਬੁੱਧੀਜੀਵੀਆਂ ਅਤੇ ਹੋਰ ਮਿੱਤਰਾਂ ਪਿਆਰਿਆਂ ਦੀ ਪ੍ਰਾਹੁਣਚਾਰੀ ਦੇ ਪ੍ਰਤੱਖ ਦਰਸ਼ਨ ਕਰਵਾ ਜਾਂਦੇ ਹਨ ਉਥੇ ਹਰ ਹਰਫ਼ ਵਿੱਚ ਵੰਡ ਦੀ ਤ੍ਰਾਸਦੀ ਦੀ ਹਿਰਦੇ ਵਿਦਾਰਕ ਗਾਥਾ ਦੇ ਹੰਝੂ ਬਿਖਰੇ ਨਜ਼ਰ ਆਉਂਦੇ ਹਨ।

ਜਿਵੇਂ ਇਕ ਪੰਜਾਬੀ ਅਖਾਣ ਹੈ ਕਿ 'ਸੁਰਮਾ ਤਾਂ ਹਰ ਕੋਈ ਪਾ ਲੈਂਦੀ ਮਟਕਾਉਣਾ ਔਖਾ ਹੈ' ਅਨੁਸਾਰ ਕਿਸੇ ਵੀ ਯਾਤਰਾ ਦਾ ਕਰ ਆਉਣਾ ਜਾਂ ਅਨੰਦ ਉਠਾ ਲੈਣਾ ਜਾਂ ਕੁਝ ਯਾਦਾਂ ਨੂੰ ਕਲਮ ਰਾਹੀਂ ਲੋਕਾਂ ਤੇ ਪਾਠਕਾਂ ਨਾਲ ਸਾਂਝੀਆਂ ਕਰ ਲੈਣਾ ਭਾਵੇਂ ਸੌਖਾ ਲਗੇ ਤੇ ਮੇਰੇ ਵਰਗੇ ਬਹੁਤ ਸਾਰੇ ਇਹ ਕਾਰਜ ਕਰ ਵੀ ਚੁਕੇ ਹੋਣਗੇ। ਪਰ ਉਪਰੋਕਤ ਅਖਾਣ ਮੁਤਾਬਕ ਉਸ ਵਿੱਚ ਸਹੀ ਰੰਗਾਂ ਦਾ ਸੁਮੇਲ ਕੋਈ ਵਿਰਕ ਜਿਹਾ ਸੂਝਵਾਨ ਸਾਹਿਤਕਾਰ ਹੀ ਕਰ ਸਕਦਾ ਹੈ।

ਵਿਰਕ ਜੀ ਨੇ ਜਿਥੇ ਸਾਨੂੰ ਇਸ ਪੁਸਤਕ ਵਿੱਚ ਪਾਕਿਸਤਾਨ ਦੇ ਕੁਝ ਧਾਰਮਕ ਸਥਲਾਂ, ਪੰਜਾਂ ਸਾਹਿਬ, ਨਨਕਾਣਾ ਸਾਹਿਬ, ਚੂਹੜਕਾਣਾ, ਲਾਹੌਰ ਆਦਿ ਦੀ ਸੈਰ ਬੜੇ ਸੁਚੱਜੇ ਢੰਗ ਨਾਲ ਕਰਵਾਈ ਹੈ ਉਥੇ ਨਾਲੋਂ ਨਾਲ ਉਸਦੇ ਮੁਕੰਮਲ ਇਤਿਹਾਸ ਤੋਂ ਵੀ ਜਾਣੂ ਕਰਵਾਇਆ ਹੈ ਅਤੇ ਬਹੁਤ ਸਾਰੀਆਂ ਗ਼ਲਤੀਆਂ ਨੂੰ ਜੋ ਵੰਡ ਦੀ ਤਰਾਸਦੀ ਤੋਂ ਬਾਅਦ ਪੈਦਾ ਹੁੰਦੀਆਂ ਰਹੀਆਂ, ਸਹੀ ਤਰਕ ਦੇ ਕੇ ਦੂਰ ਕਰਨ ਦਾ ਸ਼ਲਾਘਾਯੋਗ ਕੰਮ ਵੀ ਕੀਤਾ ਹੈ।

ਉਹ ਸਾਹਿਤ ਸਮਾਜ ਦਾ ਚਲਦਾ ਫਿਰਦਾ ਸ਼ਬਦ ਕੋਸ਼ ਤਾਂ ਹਨ ਹੀ ਅਤੇ ਇਸ ਉਤੇ ਸਾਨੂੰ ਮਾਣ ਵੀ ਹੈ ਤੇ ਏਸੇ ਕਰਕੇ ਉਹਨਾਂ ਨੇ ਆਪਣੀਆਂ ਯਾਦਾਂ ਵਿੱਚ ਸਮੋਏ ਅਨੇਕ ਸੁਨਹਿਰੀ ਵਰਕੇ ਇਸ ਪੁਸਤਕ ਵਿੱਚ ਜੜ ਕੇ ਇਸਦੀ ਸ਼ੋਭਾ ਤੇ ਆਭਾ ਨੂੰ ਨਿਖਾਰ ਦਿੱਤਾ ਹੈ।

ਰਾਹ ਵਿੱਚ ਆਏ ਸ਼ਹਿਰਾਂ, ਗਰਾਵਾਂ ਦੇ ਨਾਮ ਅਤੇ ਉਨ੍ਹਾਂ ਨਾਲ ਜੁੜੀਆਂ ਸਖਸ਼ੀਅਤਾਂ ਦੇ ਮੁਕੰਮਲ ਇਤਿਹਾਸ ਤੋਂ ਜਾਣੂ ਕਰਵਾਇਆ ਹੈ। ਇਹ ਸਾਰਾ ਕੁਝ ਲਿਖਣ ਲੱਗਿਆਂ ਵਿਰਕ ਜੀ ਨੇ ਕਿਤੇ ਵੀ ਧਰਮ ਅਤੇ ਰਾਜਨੀਤੀ ਨੂੰ ਆੜੇ ਨਹੀਂ ਆਉਣ ਦਿੱਤਾ ਅਤੇ ਉਹਨਾਂ ਪਿੰਡਾਂ ਦੇ ਵਾਸੀ, ਮਨੁੱਖਤਾ ਦੇ ਹਾਮੀ ਮਹਾਂਪੁਰਸ਼ਾਂ, ਕਵੀਆਂ, ਸਾਹਿਤਕਾਰਾਂ, ਸ਼ਹੀਦਾਂ ਦੀ ਵਿਸ਼ੇਸ਼ਤਾ ਨੂੰ ਦਰਸਾਉਂਦੇ ਉਹਨਾਂ ਦੀਆਂ ਰਚਨਾਵਾਂ ਨੂੰ ਪੁਸਤਕ ਵਿੱਚ ਹੀਰਿਆਂ ਵਾਂਗੂ ਜੜ ਦਿੱਤਾ ਹੈ।

ਦੋਹਾਂ ਦੇਸ਼ਾਂ ਦੇ ਕਟੜਪੰਥੀਆਂ ਅਤੇ ਸਰਕਾਰੀ ਅਦਾਰਿਆਂ ਨੂੰ ਛੱਡ ਆਮ ਲੋਕ ਦਿਲਾਂ ਵਿੱਚ ਅੱਧੀ ਸਦੀ ਬਾਅਦ ਵੀ ਉਹ ਭਰਾਵਾਂ ਵਾਲਾ ਰਿਸ਼ਤਾ ਕਿੰਨਾ ਪੀਡਾ ਹੈ ਹੱਥਲੀ ਪੁਸਤਕ ਉਸਦੀ ਮੂੰਹ ਬੋਲਦੀ ਤਸਵੀਰ ਹੈ ਜੋ ਸਾਡੇ ਮਨਾਂ ਵਿਚੋਂ ਭਰਮਾਂ ਦੇ ਅਨੇਕ ਜਾਲੇ ਲਾਹੁਣ ਵਿੱਚ ਸਹਾਈ ਹੋਵੇਗੀ।

ਆਪਣੀ ਵਿਰਾਸਤ ਨਾਲ ਜੁੜੇ ਹੋਏ ਲੋਕਾਂ ਪ੍ਰਤੀ ਜਿਥੇ ਉਨ੍ਹਾਂ ਦੀ ਕਲਮ ਅੰਤਰ ਮਨੋਂ ਉਨ੍ਹਾਂ ਦਾ ਗੁਣਗਾਨ ਕਰਦੀ ਹੈ ਉਥੇ ਆਪਣੇ ਆਲੇ ਦੁਆਲੇ ਦੀਆਂ ਮਿੱਤਰ ਤੰਦਾਂ ਨੂੰ ਵੀ ਵਿੱਚ ਸੁੱਚੇ ਗੋਟੇ ਵਾਂਗ ਉਣ ਗਏ ਹਨ। ਇਸ ਨਾਲ ਉਹ ਇਸ ਸੁੰਦਰ ਪੁਸਤਕ ਰੂਪੀ ਦੁਸ਼ਾਲੇ ਤੇ ਸਦਾ ਸਜੇ ਰਹਿਣਗੇ।

ਇਸ ਤੋਂ ਪਹਿਲਾਂ ਆਈ ਉਨ੍ਹਾਂ ਦੀ ਪੁਸਤਕ 'ਕੂਕਾ ਲਹਿਰ ਦਾ ਪੰਜਾਬੀ ਸਾਹਿਤ' ਆਪਣੇ ਆਪ ਵਿੱਚ ਇਕ ਬੇਜੋੜ ਕ੍ਰਿਤ ਹੈ। ਕਿਸੇ ਵੀ ਲੇਖਣੀ ਦਾ ਮਾਪਦੰਡ ਬਹੁਤਾ ਲਿਖਣਾ ਨਹੀਂ ਵਧੀਆ ਲਿਖਣਾ ਹੁੰਦਾ ਹੈ ਤੇ ਵਿਰਕ ਜੀ ਏਸ ਪੱਖੋਂ ਬਹੁਤ ਸੁਚੇਤ ਹੋ ਕੇ ਇਹ ਫਰਜ਼ ਨਿਭਾ ਰਹੇ ਹਨ। ਉਹਨਾਂ ਦੀਆਂ ਪੁਸਤਕਾਂ ਸੜਕ ਕਿਨਾਰੇ ਪਏ ਵੱਟੇ ਨਹੀਂ ਮੀਲ ਪੱਥਰ ਹਨ। ਜਿੰਨਾਂ ਉਤੇ ਸੁਚੱਜੇ ਰਾਹਾਂ 'ਚ ਸੰਕੇਤ ਉਕਰੇ ਹੋਏ ਹਨ ਜੋ ਮਨੁੱਖੀ ਕਦਰਾਂ ਕੀਮਤਾਂ ਦੀ ਭਾਲ ਵਿੱਚ ਨਿਕਲੇ ਮਨੁੱਖਾਂ ਦਾ ਮਾਰਗ ਦਰਸ਼ਨ ਕਰਦੇ ਹਨ। ਇਸੇ ਤਰ੍ਹਾਂ ਇਹ ਪੁਸਤਕ ਜ਼ਖ਼ਮੀ ਹੋਏ ਪੰਜਾਬੀਆਂ ਦੇ ਜ਼ਖ਼ਮਾਂ ਦਤ ਮਰਹਮ ਲਗਾਉਣ ਅਤੇ ਪੰਜਾਬ ਦੇ ਟੁਕੜੇ ਕਰਨ ਵਾਲੀ ਰਾਵੀ 'ਤੇ ਨਵਾਂ ਪੁਲ ਸਿਰਜਣ ਵਿੱਚ ਸਹਾਈ ਹੋਵੇਗੀ। ਇਹ ਮੇਰਾ ਵਿਸ਼ਵਾਸ ਹੈ।

ਪੁਸਤਕ ਦੀ ਆਮਦ 'ਤੇ ਵਿਰਕ ਜੀ ਨੂੰ ਮੁਬਾਰਕਬਾਦ ਦੇਂਦਾ ਹੋਇਆਂ ਪਾਠਕਾਂ ਨੂੰ ਇਹ ਪੁਸਤਕ ਪੜ੍ਹਣ ਦੀ ਸਿਫਾਰਸ ਕਰਦਾ ਹਾਂ ਕਿ ਜਿਸਦੇ ਪੜ੍ਹਣ ਨਾਲ ਹਰ ਪਾਠਕ ਦੇ ਅੰਦਰ ਕੇਵਲ ਤੇ ਕੇਵਲ ਮਾਨਵਤਾ ਦਾ ਅੰਕੁਰ ਫੁਟੇਗਾ। ਮੈਨੂੰ ਅਫਸੋਸ ਵੀ ਸੀ ਕਿ ਮੇਰਾ ਵੀਜਾ ਨਾ ਲੱਗਣ ਕਰਕੇ ਵਧੀਆ ਸਾਥ ਦੇ ਨਾਲ ਯਾਤਰਾ ਕਰਨ ਤੋਂ ਵਾਂਝਾ ਰਹਿ ਗਿਆ। ਜਿਸਦੀ ਘਾਟ ਵਿਰਕ ਜੀ ਨੇ ਕੁਝ ਹੱਦ ਤੱਕ ਪੂਰੀ ਕਰ ਦਿੱਤੀ ਹੈ।

ਕੁਝ ਸਤਰਾਂ ਜੋ ਮੈਂ ਵਿਰਕ ਜੀ ਬਾਰੇ ਲਿਖਿਆ ਸਨ ਤੇ ਕਿਤੇ ਵੀ ਛਪਣਾਉਣ ਤੋਂ ਅਤੇ ਸੁਣਾਉਣ ਤੋਂ ਇਸ ਕਰਕੇ ਗੁਰੇਜ ਕਰਦਾ ਰਿਹਾ ਕਿ ਪਾਠਕ ਜਾਂ ਸਰੋਤੇ ਇਸ ਨੂੰ ਸਿਫਤ ਦੀ ਅੱਤ ਨਾ ਸਮਝ ਲੈਣ। ਅੱਜ ਨਿਸੰਗ ਦੇ ਰਿਹਾ ਹਾਂ।

ਵਾਹੋ ਵਾਹੋ ਵਿਰਕ ਜੀ ਵਾਹ ਤੇਰੀਆਂ ਗੱਲਾਂ
ਨਾਲ ਇਲਮ ਦੇ ਲਾਹ ਲਵੇਂ ਵਾਲਾਂ ਦੀਆਂ ਖੱਲਾਂ
ਉਠਨ ਸਾਹਿਤ ਸਮੁੰਦਰੋਂ ਸ਼ਬਦਾਂ ਦੀਆਂ ਛੱਲਾਂ
ਤਹਿਰੀਰ ਅਤੇ ਤਕਰੀਰ ਨੇ ਭੱਜ ਮਾਰੀਆਂ ਮੱਲਾਂ
ਜਿਥੇ ਪਹੁੰਚਣ ਤੇਰੀਆਂ ਗੱਲਾਂ ਦੀਆਂ ਡੱਲਾਂ
ਓਥੇ ਕੀ ਹੈ ਪਹੁੰਚਣਾ ਬਾਂਗਾਂ ਤੇ ਟੱਲਾਂ
ਦਿੱਤੀ ਰੱਬ ਤੋਫ਼ੀਕ ਹੈ ਇਹ ਤੈਨੂੰ ਭੱਲਾਂ
ਹਰ ਹਿਰਦੇ ਵਿੱਚ ਸੁਣ ਕੇ ਮਚਣ ਤਰਥਲਾਂ
ਬੁਰਿਆਈ ਦੀ ਕਾਂਗ ਨੂੰ ਪਾ ਦੇਵੇਂ ਠੱਲਾਂ
ਬੈਠਾ ਵਿੱਚ ਸਰੋਤਿਆਂ ਦੇ ਕਿੱਧਰ ਹੱਲਾਂ
ਚਿੱਤ 'ਬਾਜਵਾ' ਆਖਦਾ ਮਗਰੇ ਉਡ ਚੱਲਾਂ
ਵਾਹੋ ਵਾਹੋ ਵਿਰਕ ਜੀ ਵਾਹ ਤੇਰੀਆਂ ਗੱਲਾਂ।

ਮੋਬਾ. 94167-34506

## ਮਲਾਲਾ ਯੂਸਫ਼ਜ਼ਈ ਨੂੰ ਸਮਰਪਿਤ ਬਾਲ ਦਿਵਸ

ਸਰਕਾਰੀ ਮਾਡਲ ਸੀਨੀਅਰ ਸੈਕੰਡਰੀ ਸਕੂਲ ਸਿਵਲ ਲਾਈਨਜ਼ ਵਿਖੇ ਜਿਲਾ ਪਟਿਆਲਾ ਦੇ ਸਮੂਹ ਬੱਚਿਆਂ ਨੇ ਮਨੁੱਖੀ ਅਧਿਕਾਰਾਂ ਦੀ ਕਾਰਕੁੰਨ ਬੱਚੀ ਮਲਾਲਾ ਯੂਸਫ਼ਜ਼ਈ ਨੂੰ ਸਮਰਪਿਤ ਬਾਲ ਦਿਵਸ ਮਨਾਇਆ। ਇਸ ਮੌਕੇ ਡਿਪਟੀ ਕਮਿਸ਼ਨਰ ਪਟਿਆਲਾ ਸ੍ਰੀ ਜੀ.ਕੇ. ਸਿੰਘ ਨੇ ਕਿਹਾ ਕਿ ਬੱਚਿਆਂ ਵਿੱਚ ਛੁਪੀ ਪ੍ਰਤਿਭਾ ਨੂੰ ਨਿਖਾਰਨ ਅਤੇ ਉਨ੍ਹਾਂ ਨੂੰ ਰਚਨਾਤਮਕ ਕੰਮਾਂ ਨਾਲ ਜੋੜਨ ਲਈ ਜਿਲਾ ਪ੍ਰਸ਼ਾਸਨ ਤੇ ਬਾਲ ਭਲਾਈ ਕੌਂਸਲ ਵਲੋਂ ਜਲਦੀ ਇਕ ਮਾਸਕ ਰਸਾਲਾ ਸ਼ੁਰੂ ਕੀਤਾ ਜਾ ਰਿਹਾ ਹੈ। ਇਸ ਵਿੱਚ ਸਕੂਲੀ ਵਿਦਿਆਰਥੀਆਂ ਦੀਆਂ ਰਚਨਾਵਾਂ ਨੂੰ ਪਹਿਲ ਦੇ ਅਧਾਰ 'ਤੇ ਸਥਾਨ ਦਿੱਤਾ ਜਾਵੇਗਾ। ਉਨ੍ਹਾਂ ਕਿਹਾ ਕਿ 15 ਵਰ੍ਹਿਆਂ ਦੀ ਉਮਰ ਵਿੱਚ ਆਪਣੇ ਬਹਾਦਰੀ ਦੇ ਕਾਰਨਾਮਿਆਂ ਨਾਲ ਪੂਰੀ ਦੁਨੀਆਂ ਵਿੱਚ ਇਤਿਹਾਸ ਸਿਰਜਣ ਵਾਲੀ ਬੱਚੀ ਮਲਾਲਾ ਹੋਰ ਬੱਚਿਆਂ ਲਈ ਪ੍ਰੇਰਨਾ ਸਰੋਤ ਬਣੇਗੀ। ਉਨ੍ਹਾਂ ਕਿਹਾ ਕਿ ਮਲਾਲਾ ਯੂਸਫ਼ਜ਼ਈ ਵਲੋਂ ਪਾਕਿਸਤਾਨ ਵਿੱਚ ਲੜਕੀਆਂ ਨੂੰ ਸਿੱਖਿਆ ਦਿਵਾਉਣ ਲਈ ਅਰੰਭੇ ਸੰਘਰਸ਼ ਦੇ ਲਾਜ਼ਮੀ ਚੰਗੇ ਸਿੱਟੇ ਨਜ਼ਰ ਆਉਣਗੇ। ਸ੍ਰੀ ਜੀ.ਕੇ. ਸਿੰਘ ਨੇ ਕਿਹਾ ਕਿ ਸਕੂਲਾਂ ਵਿੱਚ ਸਮੇਂ ਸਮੇਂ ਨਾਮੀ ਵਿਦਵਾਨਾਂ ਨੂੰ ਵਿਦਿਆਰਥੀਆਂ ਦੇ ਰੂ-ਬ-ਰੂ ਕਰਨ ਦੀ ਲੋੜ ਹੈ ਤਾਂ ਜੋ ਵਿਦਿਆਰਥੀ ਵਿਦਵਾਨਾਂ ਤੋਂ ਸੇਧ ਹਾਸਲ ਕਰ ਸਕਣ। ਇਸ ਮੌਕੇ ਸ਼੍ਰੋ.ਗੁ.ਪ੍ਰ.ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਅਜੋਕੇ ਮੁਕਾਬਲੇ ਦੇ ਸਮੇਂ ਵਿਦਿਆਰਥੀਆਂ ਨੂੰ ਸਿੱਖਿਆ ਦੇ ਨਾਲ ਨਾਲ ਸਭਿਆਚਾਰਕ ਗਤੀਵਿਧੀਆਂ, ਖੇਡਾਂ ਤੇ ਸਮਾਜਕ ਕਾਰਜਾਂ ਵਿੱਚ ਵੀ ਦਿਲਚਸਪੀ ਦਿਖਾਉਣੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਦਾ ਬਹੁ-ਪੱਖੀ ਵਿਕਾਸ ਹੋ ਸਕੇ। ਇਸ ਮੌਕੇ ਸ਼੍ਰੋਮਣੀ ਬਾਲ ਸਾਹਿਤ ਲੇਖਕ ਸ੍ਰ. ਦਰਸ਼ਨ ਸਿੰਘ ਆਸ਼ਟ ਨੇ ਕਿਹਾ ਕਿ ਬੱਚਿਆਂ ਨੂੰ ਚੰਗਾ ਨਾਗਰਿਕ ਬਣਾਉਣ ਵਿੱਚ ਸਾਹਿਤ ਦਾ ਵਡਮੁੱਲਾ ਯੋਗਦਾਨ ਹੁੰਦਾ ਹੈ ਅਤੇ ਮਾਪਿਆਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਚੰਗੇ ਸਾਹਿਤ ਨਾਲ ਜੋੜਣ। ਇਸ ਮੌਕੇ ਡਿਪਟੀ ਕਮਿਸ਼ਨਰ ਤੇ ਹੋਰ ਸਖਸ਼ੀਅਤਾਂ ਨੇ ਡਾ. ਆਸ਼ਟ ਵਲੋਂ ਸੰਪਾਦਿਤ ਮਲਾਲਾ ਯੂਸਫ਼ਜ਼ਈ ਨੂੰ ਸਮਰਪਿਤ ਸੋਵੀਨਾਰ ਵੀ ਰਿਲੀਜ਼ ਕੀਤਾ। ਇਸ ਮੌਕੇ ਬਾਲ ਭਲਾਈ ਕੌਂਸਲ ਦੀ ਪ੍ਰਧਾਨ ਨੀਲ ਕਮਲ ਧਾਲੀਵਾਲ, ਵਧੀਕ ਡਿਪਟੀ ਕਮਿਸ਼ਨਰ ਅੰਮ੍ਰਿਤ ਕੌਰ ਗਿੱਲ, ਸਹਾਇਕ ਕਮਿਸ਼ਨਰ ਅਨੁਪ੍ਰਿਤਾ ਜੌਹਲ, ਐਸ.ਡੀ.ਐਮ ਗੁਰਪਾਲ ਸਿੰਘ ਚਾਹਲ, ਬਲਬੀਰ ਕੌਰ ਗਿੱਲ, ਪ੍ਰਿਤਪਾਲ ਸਿੰਘ ਸਿੱਧੂ ਅਤੇ ਪ੍ਰਿੰਸੀਪਲ ਕਿਰਨਜੀਤ ਕੌਰ ਹਾਜ਼ਰ ਸਨ।

## ਸੋਹਨ ਲਾਲ ਸੋਹਲ ਸਨਮਾਨਤ

ਨਵੀਂ ਦਿੱਲੀ - ਸਿਆਸੀ ਹਲਕਿਆਂ ਵਿੱਚ ਜਾਰੀ ਤਿੱਖੀ ਜੁਬਾਨੀ ਜੰਗ ਵਿੱਚਕਾਰ ਕੁਝ ਲੋਕ ਹਿੰਦੀ, ਉਰਦੂ ਅਤੇ ਪੰਜਾਬੀ ਜਬਾਨ ਦੀ ਮਿਠਾਸ ਨੂੰ ਬਰਕਰਾਰ ਰੱਖਣ ਵਿੱਚ ਲੱਗੇ ਹੋਏ ਹਨ। ਇਸ ਕੋਸ਼ਿਸ਼ ਦਾ ਇਕ ਨਮੂਨਾ ਰਾਜਧਾਨੀ ਵਿਚ ਆਯੋਜਿਤ 'ਮਹਿਫ਼ਲ-ਏ-ਗੰਗ-ਓ-ਜਮਨ' ਵਿੱਚ ਦਿੱਸਿਆ। ਸਿਆਸਤ ਦਾ ਕੇਂਦਰ ਮੰਨੀ ਜਾਣ ਵਾਲੀ ਲੁਟਿਯੰਸ ਦੀ ਦਿੱਲੀ ਵਿੱਚ ਰਾਜੇਸ਼ ਪਾਇਲਟ ਲੇਨ ਸਥਿਤ ਇਕ ਗਲੀਆਰੇ ਵਿੱਚ ਹੋਏ ਇਸ ਕਾਰਜਕ੍ਰਮ ਵਿੱਚ ਹਿੰਦੀ ਉਰਦੂ ਅਤੇ ਪੰਜਾਬੀ ਦੇ ਲੇਖਕਾਂ ਨੇ ਆਪਣੇ ਲਫ਼ਜ਼ਾਂ ਅਤੇ ਆਪਣੀ ਜੁਬਾਨ ਨਾਲ ਗੰਗਾ-ਜਮਨਾ ਤਹਿਜੀਬ ਦੀ ਅਹਿਮੀਅਤ ਦਾ ਅਹਿਸਾਸ ਕਰਾਇਆ।

ਅਸਲ ਵਿੱਚ ਹਿੰਦੁਸਤਾਨੀ ਜੁਬਾਨ ਨੂੰ ਲੈ ਕੇ ਕਾਫੀ ਗੱਲਾਂ ਹੋਈਆਂ ਅਤੇ ਫਿਕਰਮੰਦ ਲੋਕੀਂ ਅਕਸਰ ਬਹਿਸਾਂ ਵੀ ਕਰਦੇ ਰਹਿੰਦੇ ਹਨ ਪਰ ਇਸ ਨੂੰ ਮਹਿਫੂਜ ਰੱਖਣ ਦੀਆਂ ਕੋਸ਼ਿਸ਼ਾਂ ਘੱਟ ਹੀ ਦਿੱਸਦੀਆਂ ਹਨ। ਕਾਰਜਕ੍ਰਮ ਵਿੱਚ ਸ਼ਿਰਕਤ ਕਰਨ ਵਾਲੇ ਸਾਬਕਾ ਕੇਂਦਰੀ ਮੰਤਰੀ ਆਰਿਫ਼ ਮੁਹੰਮਦ ਖਾਨ ਨੇ ਇਸ ਵੱਲ ਧਿਆਨ ਖਿੱਚਿਆ ਅਤੇ ਯਾਦ ਦੁਆਇਆ ਕਿ ਸਾਂਝੀ ਜੁਬਾਨ ਸਾਡੀ ਸਾਂਝੀ ਸੰਸਕ੍ਰਿਤੀ ਦਾ ਹਿੱਸਾ ਹੈ।

ਭਾਰਤ ਦੀਆਂ ਜੜ੍ਹਾਂ ਵਿੱਚ ਮੌਜੂਦ ਵਿਵਿਧਤਾ ਹੀ ਗੰਗੋ-ਜਮਨਾ ਹੈ। ਸਾਡੇ ਏਥੇ ਬਹੁਤ ਸਾਰੀਆਂ ਜਬਾਨਾਂ ਹਨ। ਦੇਰ ਸ਼ਾਮ ਤੱਕ ਚਲੀ ਮਹਿਫ਼ਲ ਵਿੱਚ ਉਨ੍ਹਾਂ ਕਿਹਾ ਕਿ ਇਹ ਸੱਚ ਹੈ ਧਰਮ ਅਧਾਰਤ ਪਛਾਣ ਦੇ ਚਲਦਿਆਂ ਸਾਡੀ ਅਸਲੀ ਵਿਰਾਸਤ ਨੂੰ ਅਨਦੇਖਿਆ ਕਰ ਦਿੱਤਾ ਜਾਂਦਾ ਹੈ। ਗੰਗੋ-ਜਮਨ ਦੀ ਕਲਪਨਾ ਦੇ ਪਿੱਛੇ ਸੀਨੀਅਰ ਪੱਤਰਕਾਰ ਲਵਲੀਨ ਸਿੰਘ ਦੀ ਭੂਮਿਕਾ ਨੂੰ ਰੇਖਾਂਕਿਤ ਕੀਤਾ ਜਾ ਸਕਦਾ ਹੈ। ਦਰਅਸਲ ਸਾਲ ਭਰ ਪਹਿਲਾਂ ਸਾਹਿਤਕਾਰਾਂ ਤੋਂ ਇਸ ਸਿਲਸਿਲੇ ਵਿੱਚ ਗੱਲਾਂ ਕੀਤੀਆਂ ਗਈਆਂ ਸਨ। ਆਖਰ ਮਿਹਨਤ ਰੰਗ ਲਿਆਈ ਅਤੇ 'ਮਹਿਫ਼ਲ-ਏ-ਗੰਗ-ਓ-ਜਮਨ' ਦਾ ਆਗਾਜ ਹੋ ਗਿਆ।

ਇਸ ਨੂੰ ਇਕ ਤਰ੍ਹਾਂ ਨਾਲ ਹਿੰਦੁਸਤਾਨੀ ਜਬਾਨ ਦਾ ਲਿਟਰੇਰੀ ਫੈਸਟੀਵਲ ਕਹਿ ਸਕਦੇ ਹਾਂ। ਮੁਸ਼ਾਇਰੇ ਤੋਂ ਪਹਿਲਾਂ ਹਿੰਦੀ ਦੇ ਨਾਗੇਸ਼ ਚੰਦ੍ਰ, ਉਰਦੂ ਦੇ ਅਬਦੁਰ ਰਹਿਮਾਨ ਮੰਸੂਰ ਅਤੇ ਪੰਜਾਬੀ ਦੇ ਲੇਖਕ ਸੋਹਨ ਲਾਲ ਸੋਹਲ ਨੂੰ 50 ਹਜਾਰ ਰੁਪੈ ਨਗਦ, ਸ਼ਾਲ ਅਤੇ ਸਿਮ੍ਰਿਤੀ ਚਿੰਨ੍ਹ ਦੇ ਕੇ ਸਨਮਾਨਤ ਕੀਤਾ ਗਿਆ।

ੴ श्री सतगुरु राम सिंह जी सहाय ।



प्रणाम शहीदां नू

प्रणाम शहीदां नू






श्री सतगुरु जी की अपार कृपा से बिना इंजैक्शन, बिना चीर फाड, बिना आपरेशन, अल्टरनेटिव मेडिसन के तरीके व शफा द्वारा नीचे लिखी बिमारियों का ईलाज किया जाता है।

सिल्प डि..., ...रवाईकल, रीढ का दर्द व रीढ की हड्डी के मनकों में नसों का दब जाना, गठिया व जोड़ों का दर्द, मोटापा, शूगर, बवासीर, ... कब्ज, खून साफ करना, गैस, राजमा, लिकोरिया, दिमाग की खुश्की, नीद न आना, पेशाब में जलन व रुकावट सिर के ... ...डना व हाथों पैरों का सुन्न होना आदि सभी प्रकार के रोगों का शफा द्वारा सफल इलाज किया जाता है।



संत वैद्य
गुरबकश सिंह चान्ना बुच्ची जी



दास
प्रीतपाल अवतार बुच्ची सिंह चान्ना



संत वैद्य
युद्धवीर बुच्ची सिंह चान्ना

# संत वैद्य गुरबकश सिंह चान्ना बुच्ची जी धाम
# रतन शफाखाना

J-31A & J-31, सूर्य मन्दिर, रमेश नगर, नजदीक मैट्रो स्टेशन, पिल्लर नं. 362 नई दिल्ली-110015
Ph : 011-25158484, 011-25153570, 9990000308, 9990000481, 9990000406, 9990000706

**विशेष नोट : यहां आने वाले लोगों के लिए हमारे द्वारा बताए गए परहेज व रहन सहन व व्यायाम बताए अनुसार करें। हमारे यहां अल्टरनेटिव मैडीसन के तरीकों से केवल शफा द्वारा इलाज किया जाता है।**

- हमारे यहां पर पूजा पाठ व हवन पूरी मर्यादा के साथ किया जाता है।
- हमारे यहां आने वाले लोगों से अनुरोध है कि रोजाना कुछ समय पूजा पाठ करें व अपना ध्यान भगवान के चरणों में लगायें।
- मिलने के लिए प्रातः 7 बजे से प्रातः 9 बजे के बीच ऊपर लिखे नम्बरों पर फोन करके आयें।
- हवन व पूजा पाठ के लिए अपना नाम लिखवाकर दिये गये समय पर करवायें।
- यदि कोई हमारे नाम से कहीं भी दिखाता है या किसी भी प्रकार की कोई दवा वहां से लेता है तो हमारी जिम्मेदारी नहीं होगी।

**नोट : बिना टोकन व बिना Appointment मरीजों को नहीं देखा जायेगा। कृपया समय पर आयें।**






प्राचीन काल से भारतीय सभ्यता को देखते हुए हम लोगों को चाहिए कि अपने बच्चों के नामकरण किसी नाटकीय व्यक्ति या किसी के पैसों की रहीसी को न देखकर अपने परिवार के बड़े बुजुर्ग, माता-पिता, मामा-मामी या संत महापुरुष या किसी गुरु सेवक से प्रेरित होकर गुरु चरणों में अरदास करके नामकरण करें तो हम सदा अवगुणों से मुक्त रहेंगे और उनका आशीर्वाद व कृपा सदैव हमारे साथ रहेगी। यह नामकरण गुरु जी की कृपा से किसी भी अवस्था में किया जा सकता है।

**प्रत्येक शुक्रवार को अवकाश रहेगा।**

Vartman Hindustan (Punjabi Monthly) NOVEMBER, 2012 R.N.I. No. DEL PUN/2004/13786
WZ-1094 (15A) Basai Darapur, New Delhi-110015




ਬੈਂਕਾਕ ਵਿਸ਼ਵ ਕਾਨਫਰੰਸ ਵਿੱਚ ਪ੍ਰਤੀਨਿਧਤਾ ਕਰਨ ਪੁੱਜੇ ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਮੁੱਖੀ ਡਾ. ਮਨਜੀਤ ਸਿੰਘ । ਵਿਸ਼ਵ ਭਰ ਤੋਂ ਪੁੱਜੇ ਵਿਦਵਾਨ ਬੁਧੀਜੀਵੀਆਂ ਦਾ ਗਰੁੱਪ ਫੋਟੋ।



ਜਗਤਾਰਜੀਤ ਨੂੰ ਉਨ੍ਹਾਂ ਦੀ ਕਾਵਿ ਪੁਸਤਕ 'ਅਮਲਤਾਸ' ਵਾਸਤੇ ਸਨਮਾਨਤ ਕਰਦੇ ਹੋਏ ਦਿੱਲੀ ਦੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਿਤ, ਸਿੱਖਿਆ ਮੰਤਰੀ ਸ੍ਰੀਮਤੀ ਕਿਰਨ ਵਾਲੀਆ, ਸ੍ਰੀਮਤੀ ਅਨੀਤਾ ਸਿੰਘ, ਸ੍ਰੀ ਰਵੇਲ ਸਿੰਘ ਅਤੇ ਸ੍ਰੀ ਸਵਰਾਜਬੀਰ ।



ਜਪ ਪ੍ਰਯੋਗ – ਅੱਸੂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਕਵੀ ਦਰਬਾਰ ਵਿੱਚ ਹਿੱਸਾ ਲੈਣ ਵਾਲੇ ਕਵੀ ਅਤੇ ਪਤਵੰਤੇ ਸਜਣ ।




ਦਿਆਲ ਸਿੰਘ ਈ. ਕਾਲਜ ਵਿਖੇ ਪ੍ਰਿੰਸੀਪਲ ਦੀਪਕ ਮਲਹੋਤਰਾ ਦਿੱਲੀ ਦੀ ਸਿੱਖਿਆ ਮੰਤਰੀ ਸ੍ਰੀਮਤੀ ਕਿਰਨ ਵਾਲੀਆ ਨੂੰ ਸਿਮ੍ਰਿਤੀ ਚਿੰਨ੍ਹ ਭੇਟ ਕਰਦੇ ਹੋਏ, ਨਾਲ ਹਨ ਡਾ. ਪ੍ਰਿਥਵੀ ਰਾਜ ਥਾਪਰ



ਪਟਿਆਲਾ ਵਿਖੇ ਬਾਲ ਦਿਵਸ ਮੌਕੇ ਬਹਾਦਰ ਬੱਚੀ ਮਲਾਲਾ ਯੂਸਫਜ਼ਈ ਨੂੰ ਸਮਰਪਿਤ ਸੋਵੀਨੀਅਰ ਰਿਲੀਜ਼ ਕਰਨ ਦਾ ਦ੍ਰਿਸ਼ ।




ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੀ ਮਾਸਿਕ ਇਕੱਤਰਤਾ ਵਿੱਚ 'ਜੀਵਤ ਰਹੋ' ਨੂੰ ਪ੍ਰਕਾਸ਼ਮਾਨ ਕਰਨ ਦਾ ਦ੍ਰਿਸ਼।



ਲੋਕ ਮੰਚ ਦਿੱਲੀ ਦੀ ਇਕੱਤਰਤਾ ਵਿੱਚ ਸ੍ਰੀ ਕਸ਼ਮੀਰ ਨੀਰ ਦੀ ਪੁਸਤਕ 'ਆਪੇ ਬਹਿਰਾਂ ਬੋਲਦੀਆਂ' ਦਾ ਵਿਮੋਚਨ ਕਰਦਿਆਂ ਡਾ. ਪ੍ਰਿਥਵੀ ਰਾਜ ਥਾਪਰ, ਸ੍ਰੀ ਐਸ.ਐਸ.ਮਨਧੀਰ, ਸ੍ਰੀ ਹਰਬੰਸ ਸਿੰਘ ਚਾਵਲਾ, ਸ੍ਰੀ ਹਰਿੰਦਰ ਪਤੰਗਾ ਅਤੇ ਸਰਬ ਸ਼ਕਤੀਮਾਨ ।




ਪੰਜਾਬੀ ਸਾਹਿਤ ਸਭਾ ਪਟਿਆਲਾ ਵਲੋਂ ਅਮਰਜੀਤ ਕੌਰ ਮਾਨ ਦੀਆਂ ਦੋ ਪੁਸਤਕਾਂ 'ਬੇੜੀ' ਅਤੇ 'ਸ਼ੀਸ਼ਾ' ਦਾ ਵਿਮੋਚਨ ਕਰਦੇ ਹੋਏ ਵਿਦਵਾਨ ਲੇਖਕ ।

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778